


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੧ ਅਗਸਤ 2019

ਜਿਲਦ ੬੩ ਅੰਕ ੫

ਮੁੱਖ ਸੰਪਾਦਕ
ਸਿਮਰਜੀਤ ਸਿੰਘ

ਸੰਪਾਦਕ
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਲਿਤ ਚੇਤਨਾ | -ਡਾ. ਹਰਬੰਸ ਕੌਰ | ੯ |
| ਗੁਰਮਤਿ ਵਿਚ ਮਨ ਦਾ ਸੰਕਲਪ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੨੧ |
| ਮਾਰੂ ਵਾਰ ਮਹਲਾ ੫ ਡਖਣੇ ਮ: ੫ ਦਾ ਸੰਬੋਧਨ-ਸੰਚਾਰ | -ਡਾ. ਜਤਿੰਦਰ ਪਾਲ ਕੌਰ | ੪੧ |
| ਗੁਰਬਾਣੀ ਵਿਆਖਿਆਕਾਰੀ ਦਾ ਇਤਿਹਾਸ | -ਸ. ਅਜੈਪਾਲ ਸਿੰਘ | ੪੬ |
| ਅਸਾਮੀ ਸਿੱਖਾਂ ਦੀ ਵਿਥਿਆ... | -ਡਾ. ਰੂਪ ਸਿੰਘ | ੫੯ |
| ਸੋ ਜਨੁ ਐਸਾ ਮੈ ਮਨਿ ਭਾਵੈ | -ਡਾ. ਪਰਮਜੀਤ ਕੌਰ | ੬੮ |
| . . . ਭਾਈ ਸਾਹਿਬ ਭਾਈ ਰਣਧੀਰ ਸਿੰਘ | -ਸ. ਜੈਤੇਗ ਸਿੰਘ ਅਨੰਤ | ੭੪ |
| . . . ਗਿਆਨੀ ਸੋਹਣ ਸਿੰਘ ਸੀਤਲ | -ਸ੍ਰੀ ਰਮੇਸ਼ ਬੱਗਾ ਚੋਹਲਾ | ੮੫ |
| ਸੰਪੂਰਨਤਾ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ (ਕਵਿਤਾ) | -ਸ. ਬਲਵੰਤ ਸਿੰਘ ਤੇਗ | ੮੯ |
| ਗੁਰਬਾਣੀ ਦੀ ਮਹਾਨਤਾ (ਕਵਿਤਾ) | -ਸ. ਕਰਮਜੀਤ ਸਿੰਘ ਨੂਰ | ੯੦ |
| ਤੂੰ ਰੁਕਣਾ ਨਹੀਂ ਸਿੱਖਿਆ (ਕਵਿਤਾ) | -ਸ. ਬਿਕ੍ਰਮਜੀਤ ਸਿੰਘ 'ਬਟਾਲਵੀ' | ੯੧ |
| ਖ਼ਬਰਨਾਮਾ | | ੯੨ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੯੬ |

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਮਾਲਕ! ਨਾਨਕ ਵੀ ਆਪ ਦੇ ਪਰਮ ਪਵਿੱਤਰ ਕਿਰਪਾਲੂ ਚਰਨਾਂ ਵਿਚ ਆਸਰਾ ਤੱਕ ਕੇ ਆਇਆ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਦਾ ਯੋਗਦਾਨ

*ਭਾਰਤ-ਵਾਸੀਆਂ ਨੇ ਹਜ਼ਾਰਾਂ ਵਰ੍ਹੇ ਸਮਾਜਿਕ, ਆਰਥਿਕ, ਸੱਭਿਆਚਾਰਕ ਤੇ ਧਾਰਮਿਕ ਗ਼ੁਲਾਮੀ ਆਪਣੇ ਪਿੰਡੇ 'ਤੇ ਹੰਡਾਈ। ਗ਼ੁਲਾਮੀ ਦਾ ਮੁੱਢ ਉਸ ਸਮੇਂ ਹੀ ਬੱਝ ਗਿਆ ਸੀ ਜਦੋਂ ਸਮਾਜ ਨੂੰ ਚਾਰ ਵਰਨਾਂ ਵਿਚ ਵੰਡਿਆ ਗਿਆ ਸੀ। ਵੰਡਿਆ ਹੋਇਆ ਸਮਾਜ ਕਦੇ ਵੀ ਖੁਸ਼ੀਆਂ-ਖੇੜਿਆਂ ਦਾ ਅਨੰਦ ਨਹੀ ਮਾਣ ਸਕਦਾ। ਵਰਨ ਵੰਡ ਦੇ ਸਮਰਥਕ ਭਾਵੇਂ ਅੱਜ ਵੀ ਇਸ ਨੂੰ ਆਦਰਸ਼ 'ਕੰਮ-ਕਿੱਤਾ ਵੰਡ' ਕਹਿ ਕੇ ਇਸ ਦੀ ਪ੍ਰੋੜ੍ਹਤਾ ਕਰਦੇ ਹਨ, ਪਰ ਗਹੁ ਨਾਲ ਵਾਚਣ ਸਮਝਣ 'ਤੇ ਇਹ ਭਲੀ ਭਾਂਤੀ ਨਜ਼ਰ ਆ ਜਾਂਦਾ ਹੈ ਕਿ ਇਸ ਅਧੀਨ ਚੌਥੇ ਵਰਗ ਸ਼ੂਦਰ ਦੀ ਹਾਲਤ ਇੰਨੀ ਬੁਰੀ ਸੀ ਕਿ ਉਹ ਬਾਕੀ ਦੇ ਤਿੰਨ ਵਰਗਾਂ ਦਾ ਗ਼ੁਲਾਮ ਮਾਤਰ ਹੀ ਸੀ। ਭਾਰਤ-ਵਾਸੀਆਂ ਦੀ ਇਸੇ ਅੰਦਰਲੀ ਗ਼ੁਲਾਮੀ ਨੇ ਵਿਦੇਸ਼ੀ ਹਮਲਾਵਰਾਂ ਨੂੰ ਭਾਰਤ 'ਤੇ ਕਬਜ਼ਾ ਕਰਨ ਵਿਚ ਕੋਈ ਔਖ ਨਾ ਆਉਣ ਦਿੱਤੀ। ਇਕ-ਦੂਜੇ ਵਰਗ ਨੂੰ ਗ਼ੁਲਾਮ ਬਣਾਉਂਦੇ ਸਾਰੇ ਭਾਰਤ-ਵਾਸੀ ਹੀ ਵਿਦੇਸ਼ੀ ਗ਼ੁਲਾਮੀ ਦੇ ਹਨ੍ਹੇਰੇ ਖੂਹ ਵਿਚ ਜਾ ਡਿੱਗੇ। ਵਿਦੇਸ਼ੀ ਹਾਕਮਾਂ ਨੇ ਪਹਿਲਾਂ ਹਮਲਾਵਰ ਬਣ ਕੇ ਭਾਰਤ-ਵਾਸੀਆਂ ਨੂੰ ਬੜੀ ਬੇਕਿਰਕੀ ਨਾਲ ਮਾਰਿਆ, ਉਜਾੜਿਆ, ਲੁੱਟਿਆ ਤੇ ਕੁੱਟਿਆ। ਉਹ ਇੱਥੋਂ ਅਥਾਹ ਦੌਲਤ ਲੁੱਟ ਕੇ ਆਪਣੇ ਦੇਸ਼ ਲੈ ਜਾਂਦੇ। ਬਹੂ-ਬੇਟੀਆਂ ਨੂੰ ਆਪਣੇ ਦੇਸ਼ ਵਿਚ ਮੰਡੀ ਲਾ ਕੇ ਵੇਚਦੇ। ਭਾਰਤ-ਵਾਸੀਆਂ ਨੇ ਇਨ੍ਹਾਂ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਨੂੰ ਆਪਣੀ ਤਕਦੀਰ ਹੀ ਮੰਨ ਲਿਆ। ਹੌਲੀ-ਹੌਲੀ ਗ਼ੁਲਾਮੀ ਦੇ ਜੂਲ੍ਹੇ ਵਿਚ ਜਕੜੇ ਇਨ੍ਹਾਂ ਭਾਰਤ-ਵਾਸੀਆਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਸਖਤੀਆਂ ਦਾ ਦੌਰ ਹੋਰ ਤੇਜ਼ ਹੁੰਦਾ ਗਿਆ। ਇਨ੍ਹਾਂ ਨੂੰ ਮੂਲ ਮਨੁੱਖੀ ਹੱਕਾਂ ਤੋਂ ਲੱਗਭਗ ਵਾਂਝਾ ਹੀ ਕਰ ਦਿੱਤਾ ਗਿਆ। ਇਨ੍ਹਾਂ ਦੇ ਇੱਜ਼ਤ ਨਾਲ ਜਿਊਣ ਦੇ ਸਾਰੇ ਹੱਕ ਖੋਹ ਲਏ ਗਏ। ਭਾਰਤ-ਵਾਸੀਆਂ ਦੇ ਸਿਰਾਂ 'ਤੇ ਪਗੜੀ ਬੰਨ੍ਹਣ, ਪਾਲਕੀ ਵਿਚ ਅਤੇ ਘੋੜੇ 'ਤੇ ਬੈਠਣ ਆਦਿ ਤਕ 'ਤੇ ਪਾਬੰਦੀ ਲਗਾ ਦਿੱਤੀ ਗਈ। ਇੱਥੋਂ ਤਕ ਕਿ ਇਨ੍ਹਾਂ ਨੂੰ ਆਪਣਾ ਧਰਮ ਨਿਭਾਉਣ ਲਈ ਵੀ ਕਈ ਤਰ੍ਹਾਂ ਦੇ ਟੈਕਸ (ਜਜ਼ੀਆ) ਅਦਾ ਕਰਨੇ ਪੈਂਦੇ। ਇਹ ਪਾਬੰਦੀਆਂ ਦਿਨ-ਬ-ਦਿਨ ਇਤਨੀਆਂ ਸਖਤ ਹੁੰਦੀਆਂ ਜਾ ਰਹੀਆਂ ਸਨ ਕਿ ਲੋਕ ਆਪਣਾ ਮਤ ਛੱਡ ਕੇ ਇਸਲਾਮ ਧਾਰਨ ਕਰਨ ਲਈ ਮਜ਼ਬੂਰ ਹੋ ਰਹੇ ਸਨ।*

*ਲੱਗਭਗ ਡੇਢ ਹਜ਼ਾਰ ਸਾਲ ਦੀ ਗ਼ੁਲਾਮੀ ਤੋਂ ਬਾਅਦ ਇਸ ਦੇਸ਼ ਦੇ ਲੋਕਾਂ ਨੂੰ ਅਜ਼ਾਦੀ ਦਾ ਸੁਖ ਪ੍ਰਾਪਤ ਹੋਇਆ। ਅਸਲ ਵਿਚ ਅਜ਼ਾਦੀ ਦੀ ਲੜਾਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭੀ ਸੀ। ਪ੍ਰਸਿੱਧ ਸ਼ਾਇਰ ਇਕਬਾਲ ਨੇ ਇਸ ਹਕੀਕੀ ਸੱਚ ਨੂੰ ਆਪਣੀ ਰਚਨਾ ਵਿਚ ਬਿਆਨ ਕਰਦਿਆਂ ਬੜੇ ਭਾਵਪੂਰਿਤ ਸ਼ਬਦਾਂ ਵਿਚ ਕਿਹਾ ਹੈ ਕਿ:*

*ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼ਾਬ ਸੇ।*

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਜਵਾੜਿਆਂ ਦੀ ਧੱਕੇਸ਼ਾਹੀ ਵਿਰੁੱਧ ਜ਼ੋਰਦਾਰ*

ਅਵਾਜ਼ ਬੁਲੰਦ ਕਰਦਿਆਂ ਫੁਰਮਾਇਆ ਸੀ ਕਿ— ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ,ਭਗਤ ਸ਼ੇਖ ਫਰੀਦ ਜੀ ਦੀ ਅਵਾਜ਼ ਨੂੰ ਵੀ ਬੁਲੰਦ ਕੀਤਾ ਅਤੇ ਉਨ੍ਹਾਂ ਦੁਆਰਾ ਸਮਾਜ ਦਾ ਮਾਰਗ-ਦਰਸ਼ਨ ਕਰਨ ਵਾਲੀ ਬਾਣੀ ਨੂੰ ਇਕੱਤਰ ਕਰ ਕੇ ਸਿੱਖਾਂ ਨੂੰ ਸਮਝਾਇਆ ਅਤੇ ਅਗਲੇ ਗੁਰੂ ਸਾਹਿਬਾਨ ਨੂੰ ਵਿਰਾਸਤ ਦੇ ਤੌਰ 'ਤੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਅਜ਼ਾਦੀ ਦੀ ਲੜਾਈ ਲੜਦਿਆਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕੀਤਾ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰ ਕੇ ਹਰ ਮਨੁੱਖ ਮਾਤਰ ਨੂੰ ਇਸ ਤੋਂ ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਜ਼ਾਦੀ ਦੀ ਲੜਾਈ ਨੂੰ ਅੱਗੇ ਤੋਰਦਿਆਂ ਅਧਿਆਤਮਿਕਤਾ ਦੇ ਨਾਲ-ਨਾਲ ਜਨਤਾ ਵਿਚ ਰਾਜਨੀਤਿਕ ਸ਼ਕਤੀ ਪੈਦਾ ਕਰਨ ਲਈ 'ਮੀਰੀ ਪੀਰੀ' ਦਾ ਸਿਧਾਂਤ ਕਾਇਮ ਕੀਤਾ। ਉਨ੍ਹਾਂ ਨੇ ਸਮੇਂ ਦੀ ਜ਼ਾਲਮ ਸਰਕਾਰ ਨਾਲ ਟੱਕਰ ਲੈਂਦਿਆਂ ਅਨੇਕਾਂ ਲੜਾਈਆਂ ਲੜੀਆਂ। ਇਨ੍ਹਾਂ ਸਾਰੀਆਂ ਲੜਾਈਆਂ ਵਿਚ ਲੋਕਾਈ ਨੂੰ ਆਪਣੀ ਅਜ਼ਾਦ ਹਸਤੀ ਦੀ ਹੋਂਦ ਦਾ ਅਹਿਸਾਸ ਕਰਵਾਉਣਾ ਵੀ ਸੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਤਕ ਹਾਲਾਤ ਅਜਿਹੇ ਹੋ ਗਏ ਸਨ ਕਿ ਹਰ ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗ ਪਿਆ। ਇਸ ਧੱਕੇਸ਼ਾਹੀ ਵਿਰੁੱਧ ਅਜ਼ਾਦੀ ਦੀ ਲੜਾਈ ਲੜਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਅਜ਼ਾਦੀ ਦੀ ਲੜਾਈ ਨੂੰ ਹੋਰ ਮਜ਼ਬੂਤ ਕੀਤਾ। ਖਾਲਸੇ ਨੇ ਹਰ ਜ਼ੁਲਮ ਦਾ ਡਟ ਕੇ ਮੁਕਾਬਲਾ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਸ਼ੀਰਵਾਦ ਦੇ ਕੇ ਸਿੱਖਾਂ ਨਾਲ ਪੰਜਾਬ ਦੀ ਧਰਤੀ ਨੂੰ ਜ਼ਾਲਮ ਰਾਜ ਤੋਂ ਅਜ਼ਾਦ ਕਰਵਾਉਣ ਲਈ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਨੂੰ ਸੋਧ ਕੇ ਪੰਜਾਬ ਦੀ ਧਰਤੀ 'ਤੇ ਪਹਿਲੀ ਵਾਰ ਅਜ਼ਾਦ ਰਾਜ ਕਾਇਮ ਕੀਤਾ। ਧਾੜਵੀ ਭਾਵੇਂ ਫੇਰ ਵੀ ਭਾਰਤ-ਵਾਸੀਆਂ ਨੂੰ ਲੁੱਟਣ ਦੀ ਮਨਸ਼ਾ ਨਾਲ ਆਉਂਦੇ ਰਹੇ, ਪਰ ਇਹ ਪੰਜਾਬ ਦੇ ਸੂਰਬੀਰਾਂ ਤੋਂ ਮੂੰਹ ਦੀ ਖਾ ਕੇ ਵਾਪਸ ਮੁੜਦੇ ਰਹੇ। ੧੨ ਮਿਸਲਾਂ ਦੇ ਖਾਲਸਈ ਰਾਜ ਅਤੇ ਰਾਖੀ ਪ੍ਰਣਾਲੀ ਨੇ ਅਜ਼ਾਦੀ ਦੀ ਚਿਣਗ ਛੇੜ ਦਿੱਤੀ ਸੀ ਜਿਸ ਦੀ ਬਦੌਲਤ ਦੇਸ਼-ਵਾਸੀਆਂ ਦਾ ਆਪਣਾ ਰਾਜ 'ਸਿੱਖ ਰਾਜ' ਕਾਇਮ ਹੋਇਆ ਸੀ। ਇਸ ਸਭ ਕਾਸੇ ਦਾ ਆਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ ਗੁਰਮਤਿ ਫ਼ਲਸਫ਼ਾ ਹੀ ਸੀ।

ਅੰਗਰੇਜ਼ਾਂ ਦੀ ਆਮਦ ਨਾਲ ਉਨ੍ਹਾਂ ਨੇ ਭਾਰਤ 'ਤੇ ਆਪਣਾ ਰਾਜ ਜਮਾਉਣਾ ਸ਼ੁਰੂ ਕਰ ਦਿੱਤਾ ਸੀ, ਪਰ ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪੰਜਾਬ-ਵਾਸੀਆਂ ਨੇ ਦੂਜਿਆਂ ਦੇ ਮੁਕਾਬਲੇ ਬਹੁਤ ਘੱਟ ਸਮਾਂ ਗ਼ੁਲਾਮੀ ਨੂੰ ਸਹਿਣ ਕੀਤਾ। ਮੁਗ਼ਲਾਂ ਤੋਂ ਬਾਅਦ ਦੇਸ਼ ਕੌਮ ਦੀ

ਅਜ਼ਾਦੀ ਖੋਹਣ ਵਾਲੇ ਦੁਨੀਆ ਦੀ ਸਭ ਤੋਂ ਚਲਾਕ ਮੰਨੀ ਜਾਂਦੀ ਕੌਮ ਅੰਗਰੇਜ਼ ਹੀ ਸਨ। ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਜਿਨ੍ਹਾਂ ਦੇਸ਼-ਵਾਸੀਆਂ ਨੇ ਸੰਘਰਸ਼ ਦਾ ਮੁੱਢ ਬੰਨ੍ਹਿਆ ਉਨ੍ਹਾਂ ਦੀ ਦਾਸਤਾਨ ਪੰਜਾਬੀਆਂ, ਖਾਸ ਕਰਕੇ ਨਾਨਕ ਨਾਮ ਲੇਵਾ ਸਿੱਖਾਂ ਦੇ ਜ਼ਿਕਰ ਤੋਂ ਬਗ਼ੈਰ ਅਧੂਰੀ ਹੈ। ਸਰਦਾਰ ਸ਼ਾਮ ਸਿੰਘ ਅਟਾਰੀ, ਮਹਾਰਾਣੀ ਜਿੰਦਾਂ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਭਾਈ ਮਹਾਰਾਜ ਸਿੰਘ ਦਾ ਯੋਗਦਾਨ ਅਤੇ ਕੁਰਬਾਨੀ ਵਰਣਨਯੋਗ ਹਨ। ਅੰਗਰੇਜ਼ਾਂ ਵਿਰੁੱਧ ਨਾ-ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਬਾਬਾ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਿੱਖਾਂ ਨੇ ਚਲਾਈ। ਜਨਰਲ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਦੇ ਮੁੱਢਲੇ ਸੰਸਥਾਪਕਾਂ 'ਚੋਂ ਇਕ ਵਰਣਨਯੋਗ ਸਿੱਖ ਸਖਸ਼ੀਅਤ ਹਨ। ਬਹੁਤ ਹੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੱਖਾਂ ਦੀਆਂ ਕੁਰਬਾਨੀਆਂ ਦੀ ਪ੍ਰਤੀਸ਼ਤ ਨੂੰ ਦੇਖ ਕੇ ਇਤਿਹਾਸਕਾਰ ਅਸ਼-ਅਸ਼ ਕਰ ਉੱਠਦੇ ਹਨ। ਅੰਗਰੇਜ਼ ਸਾਮਰਾਜਵਾਦੀਆਂ ਵੱਲੋਂ ਖੋਹੇ ਗਏ ਸਰਬਕਲਿਆਣਕਾਰੀ ਖਾਲਸਾ ਰਾਜ ਨੂੰ ਮੁੜ ਕਾਇਮ ਕਰਨ ਲਈ ਯਥਾਸੰਭਵ ਭਰਵੇਂ ਹੀਲੇ-ਵਸੀਲੇ ਕੀਤੇ ਗਏ। ਭਾਵੇਂ ਉਨ੍ਹਾਂ ਯਤਨਾਂ ਦਾ ਤਤਕਾਲ ਕੋਈ ਫ਼ਲ ਪ੍ਰਾਪਤ ਨਹੀਂ ਸੀ ਹੋਇਆ ਪਰ ਇਨ੍ਹਾਂ ਯਤਨਾਂ ਲਈ ਜੋ ਇਤਿਹਾਸ ਸਿਰਜਿਆ ਗਿਆ ਉਹ ਆਉਣ ਵਾਲੇ ਅਜ਼ਾਦੀ ਘੁਲਾਟੀਆਂ ਲਈ ਪ੍ਰੇਰਨਾ-ਸ੍ਰੋਤ ਸਿੱਧ ਹੋਇਆ। ਇਹ ਪੰਜਾਬ-ਵਾਸੀ ਨਾਨਕ ਨਾਮ ਲੇਵਾ ਸਿੱਖਾਂ ਨੇ ਦੇਸ਼ ਨੂੰ ਅਜ਼ਾਦ ਕਰਵਾ ਕੇ ਹੀ ਦਮ ਲਿਆ ਜਿਸ ਦਾ ਇਨ੍ਹਾਂ ਨੂੰ ਅਜ਼ਾਦੀ ਵਾਲੇ ਦਿਨ ਵੀ ਭਾਰੀ ਹਰਜ਼ਾਨਾ ਭਰਨਾ ਪਿਆ। ਜਦੋਂ ੧੫ ਅਗਸਤ, ੧੯੪੭ ਈ. ਨੂੰ ਸਾਰਾ ਦੇਸ਼ ਅਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ ਉਸ ਸਮੇਂ ਪੰਜਾਬ-ਵਾਸੀ ਆਪਣੇ ਜਾਨੋ ਪਿਆਰੇ ਪੰਜਾਬ ਦੇ ਹੋਏ ਟੋਟਿਆਂ ਦਾ ਦੁੱਖ ਨੰਗੇ ਪਿੰਡੇ ਝੱਲ ਰਹੇ ਸਨ। ਉਨ੍ਹਾਂ ਨੂੰ ਜਾਨੋ ਪਿਆਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨਾਲੋਂ ਵਿਛੋੜਿਆ ਜਾ ਰਿਹਾ ਸੀ। ਉਹ ਕਤਲੋ-ਓ-ਗਾਰਦ ਦਾ ਸ਼ਿਕਾਰ ਹੋ ਕੇ ਆਪਣੇ ਪਰਵਾਰਾਂ ਨਾਲੋਂ ਵਿਛੜ ਰਹੇ ਸਨ। ਘਰੋਂ-ਬੇਘਰ ਹੋ ਕੇ ਆਪਣੇ ਪਰਵਾਰਾਂ ਲਈ ਸੁਰੱਖਿਅਤ ਥਾਵਾਂ ਲੱਭਦੇ ਫਿਰ ਰਹੇ ਸਨ।

ਅਜ਼ਾਦੀ ਦੇ ਮਗਰੋਂ ਵੀ ਕੁਝ ਸਮਾਂ ਬੀਤਣ 'ਤੇ ਸਿੱਖਾਂ ਵੱਲੋਂ ਦਿੱਤੀਆਂ ਕੁਰਬਾਨੀਆਂ ਨੂੰ ਵਿਸਾਰ ਕੇ ਇਨ੍ਹਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਹੱਕ-ਸੱਚ ਦੀ ਲੜਾਈ ਅੱਜ ਵੀ ਸਿੱਖਾਂ ਵੱਲੋਂ ਜਾਰੀ ਹੈ। ਇਹ ਸ਼ਾਂਤਮਈ ਢੰਗ ਨਾਲ ਦੇਸ਼ ਦੀ ਮੁੱਖ ਧਾਰਾ ਨਾਲ ਜੁੜੇ ਰਹਿ ਕੇ ਰੋਸ ਪ੍ਰਗਟਾਉਂਦੇ ਆ ਰਹੇ ਹਨ। ਰਾਜ ਗੱਦੀ ਦਾ ਸੁਖ ਭੋਗ ਰਹੇ ਸਿਆਸਤਦਾਨਾਂ ਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਸਿੱਖਾਂ ਵੱਲੋਂ ਆਪਣੀਆਂ ਜਾਨਾਂ ਵਾਰ ਕੇ ਮਹਿੰਗੇ ਭਾਅ ਲਈ ਅਜ਼ਾਦੀ ਕਾਰਨ ਹੀ ਅੱਜ ਰਾਜ ਸੱਤਾ ਦਾ ਸੁਖ ਮਾਣ ਰਹੇ ਹਨ। ਆਓ! ਆਪਣੇ ਸ਼ਹੀਦਾਂ ਪ੍ਰਤੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦੇ ਹੋਏ ਉਨ੍ਹਾਂ ਦਾ ਪੂਰਨ ਸਤਿਕਾਰ ਕਰੀਏ। ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਹਮੇਸ਼ਾਂ ਹੱਕ ਸੱਚ ਦੀ ਅਵਾਜ਼ ਬੁਲੰਦ ਕਰੀਏ, ਤਾਂ ਕਿ ਉਹ ਸਾਡੇ ਵਾਸਤੇ ਹਮੇਸ਼ਾਂ ਲਈ ਪ੍ਰੇਰਨਾ ਸ੍ਰੋਤ ਬਣੇ ਰਹਿਣ। ਤਾਂ ਹੀ ਅਸੀਂ ਹਮੇਸ਼ਾਂ ਲਈ ਅਜ਼ਾਦੀ ਦਾ ਨਿੱਘ ਅਤੇ ਰਾਜ ਸੱਤਾ ਦਾ ਸੁਖ ਪ੍ਰਾਪਤ ਕਰਦੇ ਰਹਿ ਸਕਦੇ ਹਾਂ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਲਿਤ ਚੇਤਨਾ

*-ਡਾ. ਹਰਬੰਸ ਕੌਰ**

ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਮੁੱਚੇ ਤੌਰ 'ਤੇ ਵਿਸ਼ਾ ਅਧਿਆਤਮਿਕ ਹੈ ਤੇ ਇਹ ਬਾਣੀ ਸਮੁੱਚੀ ਮਨੁੱਖਤਾ ਦੇ ਭਲੇ ਲਈ ਹੈ। ਇਸ ਦੀ ਬਾਣੀ ਨੂੰ ਅਧਿਆਤਮਿਕ ਅਤੇ ਦਾਰਸ਼ਨਿਕ ਪੱਖ ਤੋਂ ਸਮਝਣ ਅਤੇ ਵਿਚਾਰਨ ਦੇ ਅਨੇਕਾਂ ਯਤਨ ਕੀਤੇ ਗਏ ਹਨ, ਪਰ ਇਸ ਦੇ ਨਾਲ ਹੀ ਇਹ ਬਾਣੀ ਮੱਧਕਾਲੀਨ ਭਾਰਤ ਦੀ ਬਹੁਮੁੱਲੀ ਸਮਾਜਿਕ, ਸੱਭਿਆਚਾਰਕ, ਰਾਜਨੀਤਕ ਅਤੇ ਆਰਥਿਕ ਪੱਖਾਂ ਉੱਪਰ ਵੀ ਭਰਪੂਰ ਰੋਸ਼ਨੀ ਪਾਉਂਦੀ ਹੈ। ਇਸ ਪੱਖ 'ਤੇ ਵਿਚਾਰ, ਵਿਦਵਾਨਾਂ ਵੱਲੋਂ ਅਜੇ ਘੱਟ ਹੀ ਹੋਈ ਹੈ। ਪਰ ਵੀਹਵੀਂ ਸਦੀ ਦੇ ਅੱਧ ਤੋਂ ਵਿਦਵਾਨਾਂ ਨੇ ਇਸ ਪਾਸੇ ਖਾਸਾ ਧਿਆਨ ਦਿੱਤਾ ਹੈ। ਜਿਨ੍ਹਾਂ ਆਪ ਹੀ ਇਸ ਪਾਸੇ ਕੰਮ ਨਹੀਂ ਕੀਤਾ, ਸਗੋਂ ਇਤਿਹਾਸ ਦੇ ਹੋਰਨਾਂ ਵਿਦਿਆਰਥੀਆਂ ਲਈ ਵੀ ਪ੍ਰੇਰਨਾ-ਸਰੋਤ ਬਣੇ ਹਨ। ਡਾ. ਜਗਬੀਰ ਸਿੰਘ ਲਿਖਦੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜੇ ਇਕ ਪਾਸੇ ਮਨੁੱਖੀ ਜੀਵਨ ਦੀ ਨੈਤਿਕ ਅਤੇ ਅਧਿਆਤਮਿਕ ਅਗਵਾਈ ਦਾ ਸਦੀਵੀ ਪ੍ਰੇਰਨਾ-ਸਰੋਤ ਬਣੀ ਹੈ ਤਾਂ ਦੂਜੇ ਪਾਸੇ ਇਹ ਸਮਾਜਿਕ ਸੰਸਥਾਵਾਂ ਅਤੇ ਸੱਭਿਆਚਾਰਕ ਕਦਰਾਂ-ਕੀਮਤਾਂ ਨੂੰ ਪ੍ਰਭਾਵਿਤ ਕਰਨ ਵਾਲੇ ਕ੍ਰਾਂਤੀਕਾਰੀ ਪ੍ਰਵਚਨਾਂ ਦਾ ਨਿਰਮਾਣ ਵੀ ਕਰਦੀ ਹੈ। ਗੁਰਬਾਣੀ ਦਾ ਇਹ ਕ੍ਰਾਂਤੀਕਾਰੀ ਪ੍ਰਵਚਨ ਮੱਧਕਾਲੀਨ ਭਾਰਤੀ ਸਮਾਜ-ਸੱਭਿਆਚਾਰ ਦੇ ਇਤਿਹਾਸ ਯਥਾਰਥ ਨਾਲ ਸੰਵਾਦ ਰਚਾਉਂਦਾ ਹੈ ਅਤੇ ਮੂਲ ਮਾਨਵੀ ਸਰੋਕਾਰਾਂ ਨੂੰ ਪੁਨਰ-ਪਰਿਭਾਸ਼ਿਤ ਕਰਨ ਵੱਲ ਰੁਚਿਤ ਹੁੰਦਾ ਹੈ।[੧]

ਮੱਧਕਾਲੀਨ ਭਾਰਤ ਵਿਚ ਰਾਜਿਆਂ ਤੇ ਅਮੀਰ ਵਰਗ ਦਾ ਇਤਿਹਾਸ ਤਾਂ ਲਿਖਿਆ ਜਾਂਦਾ ਸੀ ਅਤੇ ਉਪਲੱਬਧ ਵੀ ਹੈ, ਪਰ ਆਮ ਲੋਕਾਂ ਬਾਰੇ, ਖਾਸ ਕਰਕੇ ਜਿਨ੍ਹਾਂ ਨੂੰ ਭਾਰਤੀ ਸਮਾਜ ਵਿਚ ਚੌਥੇ ਵਰਗ ਦੇ ਲੋਕ, ਨੀਵੇਂ, ਨਿਤਾਣੇ ਤੇ ਦੱਬੇ-ਕੁਚਲੇ ਜਿਨ੍ਹਾਂ ਦਾ ਸਮਾਜਿਕ, ਰਾਜਨੀਤਿਕ, ਧਾਰਮਿਕ ਅਤੇ ਆਰਥਿਕ ਸ਼ੋਸ਼ਣ ਹੋ ਰਿਹਾ ਸੀ ਤੇ ਜਿਨ੍ਹਾਂ ਦਾ ਦੁੱਖ-ਦਰਦ ਸੁਣਨ ਵਾਲਾ ਕੋਈ ਨਹੀਂ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਇਨ੍ਹਾਂ ਦੱਬੇ-ਕੁਚਲੇ ਲੋਕਾਂ ਨੂੰ ਆਪਣੇ ਹੱਕਾਂ ਲਈ ਸੁਚੇਤ ਕਰਦੇ ਹਨ ਤੇ ਬ੍ਰਾਹਮਣੀ ਸਮਾਜ ਨੂੰ ਪ੍ਰੇਰਿਤ ਵੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਕਰਤਾ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮਾਜ ਵਿਚ ਅਖੌਤੀ ਦਲਿਤ ਕਹੇ ਜਾਣ ਵਾਲੇ ਉਨ੍ਹਾਂ ਦੱਬੇ-ਕੁਚਲੇ ਲੋਕਾਂ ਨੂੰ ਬਰਾਬਰਤਾ ਹੀ ਨਹੀਂ ਦਿੱਤੀ, ਸਗੋਂ ਉਨ੍ਹਾਂ ਅਖੌਤੀ ਦਲਿਤ ਕਹੇ ਜਾਣ ਵਾਲੇ ਸੰਤਾਂ-ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਕੇ ਉਨ੍ਹਾਂ 'ਤੇ ਉਨ੍ਹਾਂ ਦੀ ਬਾਣੀ ਨੂੰ ਸਤਿਕਾਰ-ਯੋਗ ਬਣਾ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੇ ਦੁੱਖ-ਦਰਦ ਸੁਣ ਕੇ ਉਨ੍ਹਾਂ ਦੀ ਅਵਾਜ਼

**Director, International Centre for Sikh Studies, Guru Gobind Singh Bhawan, Gurdwara Rakabganj Sahib, New Delhi-110001; M.+9196509610391*

ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰ ਕੇ ਉਨ੍ਹਾਂ ਦੀ ਬਾਣੀ ਨੂੰ ਗੁਰੂ ਸਾਹਿਬਾਨ ਦੇ ਨਾਲ ਹੀ ਸਰਬ-ਦੇਸ਼ ਤੇ ਸਰਬਕਾਲੀ ਬਣਾ ਦਿੱਤਾ। ਗੁਰੂ ਸਾਹਿਬ ਨੇ ਬ੍ਰਾਹਮਣਾਂ ਨੂੰ ਪ੍ਰੇਰਨਾ ਦੇਣ ਵਾਲੀ ਬਾਣੀ ਲਿਖ ਕੇ, ਉਨ੍ਹਾਂ ਨੂੰ ਵੀ ਅਖੌਤੀ ਦਲਿਤਾਂ ਦੇ ਅਧਿਕਾਰਾਂ ਲਈ ਸੁਚੇਤ ਕੀਤਾ। ਗੁਰੂ ਸਾਹਿਬ ਇਕ ਐਸੇ ਆਦਰਸ਼ਕ ਸਮਾਜ ਦੀ ਸਿਰਜਣਾ ਕਰਨਾ ਚਾਹੁੰਦੇ ਸਨ ਜਿਸ ਵਿਚ ਕੋਈ ਕਾਲਾ ਤੇ ਕੋਈ ਗੋਰਾ ਨਾ ਹੋਵੇ, ਕੋਈ ਵੱਡਾ ਤੇ ਕੋਈ ਛੋਟਾ ਨਾ ਹੋਵੇ, ਕੋਈ ਗਰੀਬ ਤੇ ਕੋਈ ਅਮੀਰ ਨਾ ਹੋਵੇ। ਜਿਸ ਸਮਾਜ ਵਿਚ ਇਸਤਰੀ ਤੇ ਮਰਦ ਦੇ ਵਿਤਕਰੇ ਨਾ ਹੋਣ, ਕੋਈ ਬ੍ਰਾਹਮਣ ਤੇ ਕੋਈ ਸ਼ੂਦਰ ਜਾਂ ਅਛੂਤ ਨਾ ਹੋਵੇ। ਇਸ ਆਦਰਸ਼ਕ ਸਮਾਜ ਦਾ ਵਿਅਕਤੀ ਹਰ ਤਰ੍ਹਾਂ ਦੇ ਵਿਤਕਰਿਆਂ ਤੇ ਨਾ-ਬਰਾਬਰੀ ਤੋਂ ਨਿਰਲੇਪ ਹੋ ਕੇ ਵਿਚਰ ਸਕੇ। ਦੂਸਰੇ ਸ਼ਬਦਾਂ ਵਿਚ ਜੇਕਰ ਅਸੀਂ ਇਹ ਕਹੀਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਿਰੋਲ ਵਿਅਕਤੀਗਤ ਮੁਕਤੀ ਦਾ ਸਿਧਾਂਤ ਹੀ ਪੇਸ਼ ਨਹੀਂ ਕਰਦੀ, ਸਗੋਂ ਸਮਾਜਿਕ ਸਮੱਸਿਆਵਾਂ ਤੇ ਯਥਾਰਥ ਨਾਲ ਡੂੰਘਾ ਸੰਬੰਧ ਰੱਖਦੀ ਹੈ ਤਾਂ ਗ਼ਲਤ ਨਹੀਂ ਹੋਵੇਗਾ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਮੱਧਕਾਲ ਵਿਚ ਹੋਈ ਹੈ, ਪਰ ਇਸ ਦੀ ਕ੍ਰਾਂਤੀਕਾਰੀ ਬਾਣੀ ਵਿਚ ਅਨੇਕਾਂ ਐਸੀਆਂ ਸਮੱਸਿਆਵਾਂ ਦਾ ਸਮਾਧਾਨ ਹੈ ਜੋ ਅਜੋਕੇ ਸਮਾਜ ਤੇ ਸੱਭਿਆਚਾਰ ਵਿਚ ਅਤਿਅੰਤ ਸਾਰਥਕ ਹੋ ਨਿਬੜਦੀਆਂ ਹਨ। ਮੇਰੇ ਇਸ ਲੇਖ ਦਾ ਸੰਬੰਧ ਕੁਝ ਐਸੀ ਹੀ ਸਮਾਜਿਕ ਸਮੱਸਿਆ ਨਾਲ ਸੰਬੰਧਿਤ ਹੈ ਜਿਸ ਨੂੰ ਅਜੋਕੇ ਸਮੇਂ ਵਿਚ 'ਦਲਿਤ-ਚੇਤਨਾ' ਕਿਹਾ ਗਿਆ ਹੈ।

ਬੇਸ਼ਕ ਅਖੌਤੀ ਦਲਿਤ ਸਮੱਸਿਆ ਸੰਸਾਰ ਦੇ ਸਾਰੇ ਸੱਭਿਆਚਾਰਾਂ ਤੇ ਸਮਾਜਾਂ ਵਿਚ ਹੈ ਪਰ ਮੇਰੀ ਚਰਚਾ ਭਾਰਤੀ ਪ੍ਰਸੰਗ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦੇ ਆਸ-ਪਾਸ ਸੀਮਤ ਰਹੇਗੀ। ਅਖੌਤੀ ਦਲਿਤ ਪਛਾਣ ਦਾ ਮਸਲਾ ਭਾਰਤੀ ਸਮਾਜਿਕ ਸੰਰਚਨਾ ਵਿਚ ਜਾਤ-ਪਾਤ ਨਾਲ ਜੁੜਿਆ ਮਸਲਾ ਹੈ। ਭਾਵੇਂ ਕੁਝ ਸਮਾਜ ਸ਼ਾਸਤਰੀ ਚਿੰਤਕ ਜਿਹੜੇ ਆਰਥਿਕ ਮੁਕਤੀ ਵਿਚ ਹੀ ਵਿਸ਼ਵਾਸ ਦ੍ਰਿੜ ਕਰਦੇ ਹਨ ਉਹ ਆਰਥਿਕ ਤੌਰ 'ਤੇ ਵੰਚਿਤ ਵਿਹੂਣੇ ਅਤੇ ਦਰੜੇ ਹੋਏ ਵਰਗ ਨੂੰ 'ਦਲਿਤ ਪਛਾਣ' ਨਾਲ ਜੋੜਦਾ ਹੈ। ਬੇਸ਼ਕ ਉਹ ਜ਼ਾਤੀ ਵਰਤਾਰੇ ਨੂੰ ਅੱਖੋਂ ਉਹਲੇ ਤਾਂ ਨਹੀਂ ਕਰਦੇ, ਪਰ ਉਹ ਉਸ ਨੂੰ ਜ਼ਿਆਦਾ ਅਹਿਮੀਅਤ ਵੀ ਨਹੀਂ ਦਿੰਦੇ। ਇਹ ਚਿੰਤਨ ਇਕ ਅਜਿਹੇ ਵਿਸ਼ਵਾਸ ਦੀ ਸਿਰਜਣਾ ਕਰਦਾ ਹੈ ਕਿ ਆਰਥਿਕ ਵਿਤਕਰਿਆਂ ਦਾ ਅੰਤ ਸਮਾਜ ਵਿੱਚੋਂ ਸਮਾਜਿਕ, ਸੱਭਿਆਚਾਰਕ ਵਖਰੇਵੇਂ, ਵਿਤਕਰੇ, ਅਨਿਆਇ ਅਤੇ ਭਿੰਨ-ਭੇਦ ਨੂੰ ਖ਼ਤਮ ਕਰ ਕੇ ਬਰਾਬਰੀ ਪੈਦਾ ਕਰ ਦੇਵੇਗਾ। ਇੱਥੇ ਇਰਫਾਨ ਹਬੀਬ ਦਾ ਇਹ ਕਥਨ ਬਹੁਤ ਪ੍ਰਸੰਗਿਕ ਹੈ ਕਿ, "ਆਧੁਨਿਕੀਕਰਨ ਇਕ ਪੱਧਰ 'ਤੇ ਸੰਸਕ੍ਰਿਤੀਕਰਨ ਨੂੰ ਉਤਸ਼ਾਹਿਤ ਕਰਦਾ ਹੈ ਅਤੇ ਇਹ ਪ੍ਰਕਿਰਿਆ ਇਸ ਵਿਵਸਥਾ ਵਿਚ ਉਤਪੀੜਤ ਲੋਕਾਂ ਨੂੰ ਵੀ ਇਸ ਦਾ ਸਮਰਥਕ ਬਣਾਉਂਦੀ ਹੈ। ਜਦੋਂ ਤਕ ਭੂਮੀਹੀਣ ਮਜ਼ਦੂਰਾਂ ਅਤੇ ਭੂ-ਸਵਾਮੀ ਵਰਗਾਂ ਦੇ ਹਿੱਤਾਂ ਦਾ ਟਕਰਾਅ ਜਾਰੀ ਰਹੇਗਾ ਉਦੋਂ ਤਕ ਸਾਰੇ ਵਰਗ ਉਨ੍ਹਾਂ ਅਖੌਤੀ ਅਛੂਤਾਂ ਦੇ ਖ਼ਿਲਾਫ ਜੁਟੇ ਰਹਿਣਗੇ ਜਿਨ੍ਹਾਂ ਨੂੰ ਅਸੀਂ ਸਹੀ ਭਾਸ਼ਾ ਵਿਚ ਅਨੁਸੂਚਿਤ ਜਾਤੀਆਂ ਕਹਿੰਦੇ ਹਾਂ। ਜਾਤ-ਪ੍ਰਥਾ ਹੁਣ ਵੀ ਸਾਡੇ ਦੇਸ਼ ਵਿਚ ਸ਼ਾਇਦ ਸਭ ਤੋਂ ਵੱਖਰਾ ਪ੍ਰਮੁੱਖ ਨਿਰਣਾਇਕ ਤੱਤ ਹੈ"[੨]

ਇਟਲੀ ਦੇ ਪ੍ਰਸਿੱਧ ਚਿੰਤਕ ਐਨਤੋਨੀਓ ਗ੍ਰਾਮਸ਼ੀ ਨੇ ਆਪਣੀ 'ਵਿਚਾਰਧਾਰਕ ਸਰਦਾਰੀ' (Ideological hegemony) ਦੇ ਸੰਕਲਪ ਰਾਹੀਂ ਸਪਸ਼ਟ ਕੀਤਾ ਹੈ ਕਿ ਸਾਮਰਾਜਵਾਦ ਦੇ ਲੋਕਤੰਤਰੀ ਦੌਰ ਵਿਚ ਸ਼ਾਸਕ ਦੀ ਰਾਜਸੱਤਾ ਦਾ ਮੁੱਖ ਆਧਾਰ ਪਦਾਰਥਕ ਸਾਧਨਾਂ ਉੱਤੇ ਉਨ੍ਹਾਂ ਦੀ ਕੇਵਲ ਮਲਕੀਅਤ ਹੀ ਨਹੀਂ ਹੁੰਦੀ ਬਲਕਿ ਸਮਾਜਿਕ ਚੇਤਨਾ ਦੇ ਖੇਤਰ ਵਿਚ ਸਥਾਪਿਤ ਹਾਕਮ ਜਮਾਤਾਂ ਦੀ ਵਿਚਾਰਧਾਰਕ ਸਰਦਾਰੀ ਵੀ ਹੁੰਦੀ ਹੈ। ਆਪਣੀ ਇਸ ਵਿਚਾਰਧਾਰਕ-ਸਰਦਾਰੀ ਰਾਹੀਂ ਹੀ ਹਾਕਮ ਜਮਾਤਾਂ ਆਪਣੀ ਵਿਚਾਰਧਾਰਾ ਨੂੰ ਆਮ ਲੋਕਾਂ ਦੀ ਮਾਨਸਿਕਤਾ ਵਿਚ ਡੂੰਘੀ ਤਰ੍ਹਾਂ ਉਤਾਰ ਕੇ ਇਸ ਨੂੰ ਇਤਿਹਾਸਿਕ ਪੈਦਾਵਾਰ ਦੀ ਬਜਾਇ ਸਦੀਵੀਂ ਤੇ ਕੁਦਰਤੀ ਰੂਪ ਵਿਚ ਪੇਸ਼ ਕਰਦੀਆਂ ਹਨ। ਦਲਿਤ ਚੇਤਨਾ ਦੇ ਸਰੂਪ ਨੂੰ ਵੀ ਮੌਜੂਦਾ ਸਮੇਂ ਵਿਚ ਇਸੇ ਸੰਦਰਭ ਵਿਚ ਵੇਖਿਆ ਤੇ ਵਿਚਾਰਿਆ ਜਾ ਸਕਦਾ ਹੈ।[੩] ਵਿਕੋਲਿਤਰੇ ਕਾਰਨਾਂ ਕਰਕੇ ਸਦੀਆਂ ਤੋਂ ਕੇਵਲ ਆਰਥਿਕ ਪੱਖ ਤੋਂ ਹੀ ਨਹੀਂ ਬਲਕਿ ਸਮਾਜਿਕ, ਧਾਰਮਿਕ, ਸਿਆਸੀ ਤੇ ਸੱਭਿਆਚਾਰਕ ਪੱਖ ਤੋਂ ਦੱਬੇ-ਕੁਚਲੇ ਲੋਕਾਂ ਵਿਚ ਨਵੀਨ-ਚੇਤਨਾ ਜਾਂ ਦਲਿਤ-ਚੇਤਨਾ ਦਾ ਸੰਚਾਰ ਸਿਰਫ ੨੦ਵੀਂ ਸਦੀ ਦਾ ਹੀ ਵਰਤਾਰਾ ਨਹੀਂ ਸਗੋਂ ਜਦੋਂ ਤੋਂ ਇਹ ਸਮਾਜ ਹੋਂਦ ਵਿਚ ਆਇਆ ਉਸੀ ਵਕਤ ਤੋਂ ਦਲਿਤ-ਚੇਤਨਾ ਵੀ ਹਨ੍ਹੇਰੇ ਦੀਆਂ ਗਲੀਆਂ ਵਿੱਚੋਂ ਥੋੜ੍ਹੀ ਜਿਹੀ ਰੋਸ਼ਨੀ ਦੀ ਕਿਰਨ ਵਿਖਾਰਦੀ ਨਜ਼ਰੀ ਆਉਂਦੀ ਹੈ।

ਅਗਰ ਅਸੀਂ ਭਾਰਤੀ ਇਤਿਹਾਸ, ਮਿਥਿਹਾਸ ਜਾਂ ਪੌਰਾਣਿਕ ਸਾਹਿਤ ਵੱਲ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਆਰੀਆ ਲੋਕਾਂ ਤੋਂ ਪਹਿਲੇ ਇਨ੍ਹਾਂ ਲੋਕਾਂ ਨੂੰ ਦਾਸੂ ਅਤੇ ਨਿਸ਼ਾਦ ਆਖਿਆ ਜਾਂਦਾ ਸੀ।[੪] ਰਿਗਵੇਦ ਵਿਚ ਇਨ੍ਹਾਂ ਦਾਸਾਂ ਨੂੰ ਫੀਨੇ ਤੇ ਕਾਲੇ ਰੰਗ ਦੇ ਕਿਹਾ ਗਿਆ ਹੈ।[੫] ਉਪਨਿਸ਼ਦਾਂ ਵਿਚ ਪਹਿਲੀ ਵਾਰੀ ਅਖੌਤੀ ਦਲਿਤ ਵਰਗ ਦੇ ਮਨੁੱਖਾਂ ਲਈ 'ਚੰਡਾਲ' ਸ਼ਬਦ ਦੀ ਵਰਤੋਂ ਕੀਤੀ ਗਈ ਮਿਲਦੀ ਹੈ ਤੇ ਇਨ੍ਹਾਂ ਨੂੰ ਜਾਨਵਰਾਂ ਦੇ ਬਰਾਬਰ ਦਾ ਦਰਜਾ ਦਿੱਤਾ ਗਿਆ ਸੀ।[੬] ਬ੍ਰਾਹਮਣ ਤੇ ਉਪਨਿਸ਼ਦਾਂ ਵਿਚ ਜਿੱਥੇ ਅਖੌਤੀ ਦਲਿਤਾਂ 'ਤੇ ਅਨਿਆਂ ਦੇ ਕਈ ਪ੍ਰਸੰਗ ਮਿਲਦੇ ਹਨ, ਉੱਥੇ ਕਈ ਵਾਰੀ ਅਖੌਤੀ ਦਲਿਤ ਨਾਇਕਾਂ ਦੇ ਗਿਆਨ, ਤਪੱਸਿਆ ਤੇ ਆਭਾ ਸਾਹਮਣੇ ਕਥਿਤ ਗਿਆਨਵਾਨ ਬ੍ਰਾਹਮਣ ਸ਼ਕਤੀਆਂ ਨੂੰ ਝੁਕਣਾ ਵੀ ਪਿਆ। ਕਵਸ਼ ਰਿਸ਼ੀ ਦੀ ਉਦਾਹਰਨ ਸਾਡੇ ਸਾਹਮਣੇ ਹੈ ਜੋ ਕਿ ਇਕ ਦਾਸੀ ਪੁੱਤਰ ਸੀ। ਜਿਸ ਨੇ ਸਾਰੀ ਉਮਰ ਇਕ ਰਿਸ਼ੀ ਆਸ਼ਰਮ ਵਿਚ ਰਹਿ ਕੇ ਵਿੱਦਿਆ ਹਾਸਲ ਕੀਤੀ, ਜਿਸ ਨੂੰ ਰਿਗਵੇਦ ਵਿਚ ਦਸਮੇ ਮੰਡਲ ਦੀਆਂ ਕੁਝ ਰਿਚਾਵਾਂ ਦਾ ਰਚੈਤਾ ਵੀ ਮੰਨਿਆ ਗਿਆ ਹੈ । ਜਦੋਂ ਸਰਸਵਤੀ ਨਦੀ ਦੇ ਕਿਨਾਰੇ ਹੋਈ ਗੋਸ਼ਟੀ ਵਿਚ ਕਵਸ਼ ਰਿਸ਼ੀ ਨੂੰ ਭਾਰੂ ਹੁੰਦਾ ਵੇਖਿਆ ਤਾਂ ਬ੍ਰਾਹਮਣਾਂ ਨੇ ਉਸ ਨੂੰ ਦਾਸੀ ਪੁੱਤਰ ਕਹਿ ਕੇ ਅਪਮਾਨਿਤ ਕੀਤਾ।[੭] ਇਹ ਦਲਿਤ ਚੇਤਨਾ ਦੀ ਰੋਸ਼ਨੀ ਦੀ ਇਕ ਛੋਟੀ ਜਿਹੀ ਚੰਗਿਆਰੀ ਸੀ ਜੋ ਆਉਂਦੀ, ਹੌਲੀ-ਹੌਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤਕ ਭਾਂਬੜ ਬਣ ਗਈ।

ਮਹਾਂਕਾਵਿ 'ਰਾਮਾਇਣ' (ਲੱਗਭਗ ੫੦੦-੬੦੦ ਬੀ. ਸੀ.) ਵਿਚ ਜਿੱਥੇ ਅਖੌਤੀ ਦਲਿਤ ਮਨੁੱਖ ਨਾਲ ਅਨਿਆਂ ਦੇ ਕਈ ਪ੍ਰਸੰਗ ਮਿਲਦੇ ਹਨ ਤਾਂ ਉੱਥੇ ਉਸ ਦੀ ਸਾਧਨਾ ਤੇ ਸਮਰਪਣ ਦੇ ਸਾਹਮਣੇ ਨਤਮਸਤਕ ਹੋਣ ਦੇ ਪ੍ਰਸੰਗ ਵੀ ਮਿਲਦੇ ਹਨ।

ਰਾਮਚੰਦਰ ਜੀ ਸ਼ੰਬੁਕ ਨਾਮਕ ਸ਼ੂਦਰ ਦਾ ਬਧ ਇਸ ਲਈ ਕਰ ਦਿੰਦੇ ਹਨ ਕਿਉਂਕਿ ਉਸ ਨੇ ਤਪੱਸਿਆ ਕਰ ਕੇ ਗਿਆਨ ਪ੍ਰਾਪਤ ਕੀਤਾ ਸੀ, ਕਿਉਂਕਿ ਜੀਵਨ ਮੁਕਤੀ ਲਈ ਤਪੱਸਿਆ ਦਾ ਅਧਿਕਾਰ ਅਖੌਤੀ ਦਲਿਤ ਮਨੁੱਖ ਨੂੰ ਨਹੀਂ।

ਮਹਾਂਭਾਰਤ ਮਹਾਂਕਾਵਿ ਵਿਚ ਨਿਸ਼ਾਦ (ਦਲਿਤ) ਜਾਤੀ ਦੇ ਲੜਕੇ ਨੂੰ ਆਪਣੇ ਸੱਜੇ ਹੱਥ ਦੇ ਅੰਗੂਠੇ ਦੀ ਬਲੀ ਇਸ ਲਈ ਦੇਣੀ ਪਈ ਕਿਉਂਕਿ ਉਹ ਧਨੁਸ਼ ਵਿੱਦਿਆ ਵਿਚ ਅਰਜਨ ਜੋ ਕਿ ਖੱਤਰੀ ਸੀ, ਤੋਂ ਜ਼ਿਆਦਾ ਨਿਪੁੰਨ ਹੋ ਗਿਆ ਸੀ।[੮] ਦਰੋਣਾਚਾਰਿਆ ਵੱਲੋਂ ਕੀਤੀ ਬੇ-ਇਨਸਾਫ਼ੀ ਵਿੱਚੋਂ ਹੀ ਏਕਲੱਵਯ ਦਾ ਦਲਿਤ ਨਾਇਕਤਵ, ਅਰਜਨ ਤੋਂ ਜ਼ਿਆਦਾ ਪ੍ਰਭਾਵੀ ਹੁੰਦਾ ਹੈ। ਫਿਰ ਦੇਖੋ ਇਸੇ ਤਰ੍ਹਾਂ ਹੀ ਕਰਣ ਦਾ ਦਾਸੀ ਪੁੱਤਰ ਹੋਣ ਕਰਕੇ ਸ਼ੋਸ਼ਣ ਹੁੰਦਾ ਹੈ। ਜਦੋਂ ਕਿ ਬੇਦ ਵਿਆਸ ਰਿਸ਼ੀ ਵੀ ਸ਼ੂਦਰ ਹੀ ਸੀ ਜਿਸ ਨੂੰ ਉਸ ਦੀ ਵਿੱਦਿਆ ਅਤੇ ਗਿਆਨ ਨੇ ਇਸ ਸ਼ੋਸ਼ਣ ਤੋਂ ਬਚਾ ਲਿਆ। ਪੂਰਵ ਮੌਰਿਆ ਕਾਲ (੬੦੦ ਤੋਂ ੩੦੦ ਬੀ. ਸੀ.) ਤਕ ਵਰਨ ਆਧਾਰਿਤ ਸਮਾਜ ਪੂਰੀ ਤਰ੍ਹਾਂ ਸਥਾਪਿਤ ਹੋ ਗਿਆ ਅਤੇ ਸਾਰੀਆਂ ਆਰਥਿਕ, ਰਾਜਨੀਤਕ, ਸਮਾਜਿਕ ਤੇ ਧਾਰਮਿਕ ਸੀਮਾਵਾਂ ਉੱਪਰ ਠੋਸ ਦਿੱਤੀਆਂ ਗਈਆਂ।[੯] ਇਸ ਦਾ ਸਭ ਤੋਂ ਵੱਡਾ ਤੇ ਮਹੱਤਵਪੂਰਨ ਕਾਰਨ ਮਨੂੰ ਸਿਮ੍ਰਿਤੀ ਹੈ ਜਿਸ ਨੇ ਵਰਣ ਵਿਵਸਥਾ ਨੂੰ ਪੀੜਿਆਂ ਤੇ ਰੂੜ ਕਰਨ ਵਿਚ ਵੱਡੀ ਭੂਮਿਕਾ ਨਿਭਾਈ। ਮਨੂੰ ਸਿਮ੍ਰਤੀ ਨੇ ਦਲਿਤ ਵਰਗ ਦੇ ਲੋਕਾਂ ਨੂੰ ਮਨੁੱਖ ਹੀ ਨਹੀਂ ਮੰਨਿਆ ਤੇ ਹੌਲੀ-ਹੌਲੀ ਉਨ੍ਹਾਂ ਦੀ ਮਨੁੱਖੀ ਹੋਂਦ ਨੂੰ ਹੀ ਖ਼ਤਮ ਕਰ ਦਿੱਤਾ। ਮਨੂੰ ਨੇ ਤਾਂ ਦਲਿਤਾਂ ਨੂੰ ਸਮਾਜ ਵਿਚ ਪੰਜਵੀਂ ਥਾਂ ਦੇਣ ਤੋਂ ਵੀ ਇਨਕਾਰ ਕੀਤਾ ਹੈ। ਉਸ ਦੇ ਅਨੁਸਾਰ 'ਚੰਡਾਲ' ਦੇ ਘਰ ਪਿੰਡ ਤੋਂ ਬਾਹਰ ਹੋਣੇ ਚਾਹੀਦੇ ਹਨ। ਉਨ੍ਹਾਂ ਦੇ ਬਰਤਨ ਨਾ ਹੋਣ ਦੇ ਬਰਾਬਰ, ਉਨ੍ਹਾਂ ਦੀ ਮਲਕੀਅਤ ਕੇਵਲ ਕੁੱਤੇ ਦੇ ਗਧੇ ਹੋਣੇ ਚਾਹੀਦੇ ਹਨ ਅਤੇ ਉਨ੍ਹਾਂ ਦੇ ਕੱਪੜੇ ਮੁਰਦਿਆਂ ਦੇ ਅਤੇ ਉਨ੍ਹਾਂ ਦੇ ਗਹਿਣੇ ਲੋਹੇ ਦੇ, ਉਨ੍ਹਾਂ ਦੇ ਬਰਤਨ ਟੁੱਟੇ-ਫੁੱਟੇ, ਉਹ ਲਗਾਤਾਰ ਥਾਂ-ਥਾਂ ਭ੍ਰਮਣਸ਼ੀਲ ਰਹਿਣ।[੧੦] ਹੋਰ ਦੇਖੋ! ਰਾਜੇ ਨੂੰ ਅਗਰ ਕਦੀ ਦੱਬਿਆ ਧਨ ਮਿਲੇ ਤਾਂ ਉਸ ਦਾ ਅੱਧਾ ਹਿੱਸਾ ਬ੍ਰਾਹਮਣ ਨੂੰ ਦੇਣਾ ਚਾਹੀਦਾ ਹੈ। ਸ਼ੂਦਰ ਕੇਵਲ ਸ਼ੂਦਰ ਇਸਤਰੀ ਨਾਲ ਹੀ ਵਿਵਾਹਿਕ ਸੰਬੰਧ ਬਣਾ ਸਕਦਾ ਸੀ, ਪਰ ਬ੍ਰਾਹਮਣ ਕਿਸੇ ਵੀ ਜ਼ਾਤੀ ਦੀ ਇਸਤਰੀ ਨਾਲ ਵਿਆਹ ਕਰ ਸਕਦਾ ਸੀ।[੧੧] ਜੇ ਕੋਈ ਸ਼ੂਦਰ ਬ੍ਰਾਹਮਣ ਨੂੰ ਧਰਮ ਉਪਦੇਸ਼ ਦੇਣ ਦੀ ਗੁਸਤਾਖ਼ੀ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਸ ਦੇ ਮੂੰਹ ਅਤੇ ਕੰਨਾਂ ਵਿਚ ਉਬਲਦਾ ਹੋਇਆ ਤੇਲ ਪਾ ਦੇਵੇ। ਜੇ ਕੋਈ ਸ਼ੂਦਰ ਬ੍ਰਾਹਮਣ ਨੂੰ ਮਾਰਨ ਲਈ ਹੱਥ ਉਠਾਵੇ ਤਾਂ ਉਸ ਦਾ ਹੱਥ ਕੱਟ ਦਿੱਤਾ ਜਾਵੇ ਅਤੇ ਜੇ ਕੋਈ ਸ਼ੂਦਰ ਬ੍ਰਾਹਮਣ ਨੂੰ ਲੱਤ ਮਾਰਨ ਦੀ ਕੋਸ਼ਿਸ਼ ਕਰੇ ਤਾਂ ਉਸ ਦੀ ਲੱਤ ਕੱਟ ਦਿੱਤੀ ਜਾਵੇ।[੧੨]

ਮਹਾਤਮਾ ਬੁੱਧ ਦਾ ਜਨਮ ਪੰਜਵੀਂ-ਛੇਵੀਂ ਸਦੀ ਬੀ. ਸੀ. ਦਾ ਮੰਨਿਆ ਜਾਂਦਾ ਹੈ। ਬੁੱਧ ਧਰਮ ਦਾ ਸੰਸਥੀਕਰਣ ਤੇ ਵਿਕਾਸ ਅੱਠਵੀਂ-ਨੌਵੀਂ ਸਦੀ ਈਸਵੀ ਤਕ ਹੋਇਆ ਤੇ ਅੰਤ ਦਸਵੀਂ ਸਦੀ ਈਸਵੀ ਵਿਚ ਬੁੱਧ ਧਰਮ ਦੇ ਪ੍ਰਭਾਵ ਨਾਲ ਜੋ ਥੋੜਾ ਬਹੁਤ ਅਧਿਆਤਮਿਕ 'ਦਰ' ਅਖੌਤੀ ਦਲਿਤਾਂ ਲਈ ਖੁਲ੍ਹਿਆ ਸੀ, ਬੁੱਧ ਧਰਮ ਦੇ ਖਾਤਮੇ ਅਤੇ ਹਿੰਦੂ ਧਰਮ ਦੀ ਪੁਨਰ-ਸਥਾਪਤੀ ਨਾਲ ਮੁੜ ਬੰਦ ਹੋ ਗਿਆ ਅਤੇ ਅਖੌਤੀ ਦਲਿਤ

ਵਰਨ ਵਿਵਸਥਾ ਹੋਰ ਪੀਡੀ ਹੋ ਗਈ। ਬੁੱਧ ਧਰਮ ਅਨੁਸਾਰ ਭਿਖਸ਼ੂ ਤੇ ਭਿਖੂਣੀਆਂ ਨਿਮਨ ਵਰਗ ਦੇ ਵੀ ਹੁੰਦੇ ਸਨ। ਬ੍ਰਾਹਮਣਵਾਦੀ ਵਰਨ ਵੰਡ ਦੀ ਜਕੜ ਸਥਿਤੀ ਦੇ ਢਿੱਲੇ ਹੋ ਰਹੇ ਸਰੂਪ ਨੂੰ ਆਨੰਦ ਤੇ ਪ੍ਰਕਿਰਤੀ ਦਾ ਪ੍ਰਸੰਗ ਵੀ ਇੰਗਤ ਕਰਦਾ ਹੈ।[੧੩]

ਉੱਪਰ ਅਸੀਂ ਦੇਖ ਚੁੱਕੇ ਹਾਂ ਕਿ ਕਿਵੇਂ ਇਨ੍ਹਾਂ ਅਛੌਤੀ ਦਲਿਤਾਂ ਦਾ ਸਦੀਆਂ ਤੋਂ ਬ੍ਰਾਹਮਣਾਂ ਤੇ ਹੋਰ ਉੱਚੀਆਂ ਜਾਤਾਂ ਦੇ ਹੱਥੋਂ ਸ਼ੋਸ਼ਣ ਹੋ ਰਿਹਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਇਨ੍ਹਾਂ ਨੀਵੇਂ, ਨਿਤਾਣੇ ਅਤੇ ਦੱਬੇ-ਕੁਚਲੇ ਲੋਕਾਂ ਦਾ ਪੱਖ ਪੂਰਦੇ ਤੇ ਉਨ੍ਹਾਂ ਦੇ ਸ਼ੋਸ਼ਣ ਵਿਰੁੱਧ ਅਵਾਜ਼ ਉਠਾਉਂਦੇ ਹਨ ਹੈ ਜੋ ਉਸ ਵਰਨ ਵਿਵਸਥਾ ਵਿਚ ਧਾਰਮਿਕ ਵਿਤਕਰੇ, ਆਰਥਿਕ ਸ਼ੋਸ਼ਣ ਅਤੇ ਸਮਾਜਿਕ ਅਨ੍ਹਿਆਂ ਦਾ ਸ਼ਿਕਾਰ ਸਨ। ਅਛੌਤੀ ਦਲਿਤਾਂ ਦੀ ਮੰਦਹਾਲੀ ਤੇ ਚਰਚਾ ਕਰਨ ਅਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੰਭੀਰ ਅਧਿਐਨ ਕਰਨ ਤੋਂ ਬਾਅਦ ਇਹ ਪਤਾ ਲਗਦਾ ਹੈ ਕਿ ਇਸ ਗ੍ਰੰਥ ਵਿਚ ਅਛੌਤੀ ਦਲਿਤਾਂ ਨੂੰ ਆਪਣੇ ਹੱਕਾਂ ਲਈ ਸੁਚੇਤ ਹੀ ਨਹੀਂ ਕੀਤਾ, ਸਗੋਂ ਸਭ ਤੋਂ ਪਹਿਲਾਂ ਖ਼ੁਦ ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਆਪਣੇ ਬਰਾਬਰ ਕਰਨ ਲਈ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਵਾ ਕੇ ਪੂਰਨ ਸਤਿਕਾਰ ਦਿੱਤਾ। ਭਗਤ ਸੈਣ ਜੀ, ਭਗਤ ਸਧਨਾ ਜੀ, ਭਗਤ ਨਾਮਦੇਵ ਜੀ ਅਤੇ ਭਗਤ ਧੰਨਾ ਜੀ ਨੂੰ ਇਸ ਗ੍ਰੰਥ ਵਿਚ ਇਕੱਠਾ ਸਥਾਨ ਦੇ ਕੇ ਬਰਾਬਰੀ ਦੇ ਅਧਿਕਾਰ ਆਪ ਗੁਰੂ ਸਾਹਿਬਾਨ ਨੇ ਇਨ੍ਹਾਂ ਦਲਿਤਾਂ ਨੂੰ ਦੇ ਕੇ ਆਦਰਯੋਗ ਬਣਾ *ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ* ਨੂੰ ਅਮਲੀ ਰੂਪ ਦਿੱਤਾ।[੧੪]

ਸਾਰੇ ਮਨੁੱਖ ਕੁਦਰਤ ਦੇ ਬੰਦੇ ਹਨ, ਇਕ ਪਿਤਾ ਪਰਮਾਤਮਾ ਦੀ ਔਲਾਦ, ਇੱਕੋ ਪਰਮਾਤਮਾ ਦੀ ਤਖਲੀਕ, ਇੱਕੋ ਰੱਬ ਦੀ ਸਿਰਜਣਾ। ਭਗਤ ਕਬੀਰ ਸਾਹਿਬ ਦਾ ਇਹ ਕ੍ਰਾਂਤੀਕਾਰੀ ਫੁਰਮਾਨ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥*[੧੫]

ਪਾਰਗਰਾਮੀ ਹਸਤੀ (ਬ੍ਰਹਮ) ਦੇ ਸਾਹਮਣੇ ਮਨੁੱਖ ਦੀ ਬਰਾਬਰੀ ਦਾ ਸੰਕਲਪ ਸਥਾਪਿਤ ਕਰਦਾ ਹੈ ਅਤੇ ਵਰਣਨ ਵਿਵਸਥਾ ਜਾਂ ਜਾਤੀ-ਪ੍ਰਥਾ ਦੀ ਮਿਥ ਨੂੰ ਅਧਿਆਤਮਿਕ ਧਰਾਤਲ 'ਤੇ ਰੱਦ ਕਰ ਦਿੰਦਾ ਹੈ।

ਜਿਵੇਂ ਉੱਪਰ ਜ਼ਿਕਰ ਕੀਤਾ ਗਿਆ ਹੈ ਕਿ ਅਛੌਤੀ ਦਲਿਤ ਪਛਾਣ ਦਾ ਮਸਲਾ ਭਾਰਤੀ ਸਮਾਜਿਕ ਸੰਰਚਨਾ ਵਿਚ ਜਾਤ-ਪਾਤ ਨਾਲ ਜੁੜਿਆ ਮਸਲਾ ਹੈ, ਪਰ ਕੁਝ ਚਿੰਤਕ, ਆਰਥਿਕ ਤੌਰ 'ਤੇ ਵੰਚਿਤ, ਵਿਹੂਣੇ ਦਰੜੇ ਵਰਗ ਨੂੰ ਅਛੌਤੀ ਦਲਿਤ ਪਛਾਣ ਨਾਲ ਜੋੜਦੇ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਨ੍ਹਾਂ ਤਰ੍ਹਾਂ ਦੇ ਅਛੌਤੀ ਦਲਿਤਾਂ ਦੀ ਗੱਲ ਕੀਤੀ ਗਈ ਹੈ, ਬਲਕਿ ਇਸ ਤੋਂ ਵੀ ਉੱਪਰ ਹਰ ਪੀੜਤ ਵਿਅਕਤੀ ਨੂੰ ਆਪਣੇ ਹੱਕਾਂ ਲਈ ਸੁਚੇਤ ਹੀ ਨਹੀਂ ਕਰਦੀ, ਸਗੋਂ ਗੁਰੂ ਨਾਨਕ ਸਾਹਿਬ ਤਾਂ ਆਪਣੇ ਆਪ ਨੂੰ ਨੀਚਾਂ ਦਾ ਸੰਗੀ ਸਾਥੀ ਮੰਨਦੇ ਹਨ। ਜਦੋਂ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥*

*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥*[੧੬]

ਤਾਂ ਉਹ ਆਰਥਿਕ ਤੌਰ 'ਤੇ ਵੰਚਿਤ, ਵਿਹੂਣੇ ਲੋਕਾਂ ਦੇ ਨਾਲ ਹਰ ਤਰ੍ਹਾਂ ਦੇ ਪੀੜਤ ਤੇ ਸਮਾਜ ਦੇ ਸਤਾਏ ਤੇ ਦੁਰਕਾਰੇ ਹੋਏ ਲੋਕਾਂ ਦੀ ਹੀ ਗੱਲ ਕਰ ਰਹੇ ਹੁੰਦੇ ਹਨ। ਉਹ ਭਾਈ ਲਾਲੋ ਜੀ ਨੂੰ ਪਿਆਰ ਕਰ ਉਸ ਦੇ ਸੰਗੀ ਸਾਥੀ ਬਣਦੇ ਹਨ ਤੇ ਮਲਿਕ ਭਾਗੋ ਨੂੰ ਉਪਦੇਸ਼ ਦਿੰਦੇ ਹਨ ਕਿ :

*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥*[੧੭]

ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੜੇ ਆਦਰਸ਼ਕ ਸਮਾਜ ਜਾਂ ਸਾਂਝੀਵਾਲਤਾ ਵਾਲੇ ਸਮਾਜ ਦੀਆਂ ਕਦਰਾਂ-ਕੀਮਤਾਂ ਨਿਰਧਾਰਿਤ ਕਰਦੇ ਹਨ, ਉਹ ਸਰਮਾਏਦਾਰੀ ਦਾ ਪ੍ਰਤੀਕਰਮ ਨਹੀਂ। ਜਿਸ ਦੀ ਬਾਣੀ ਵਿਚ ਪਰਾਇਆ ਹੱਕ ਜਾਂ Surplus value ਖਾਣ ਵਾਲਾ ਮੁਸਲਮਾਨ ਇਵੇਂ ਹੈ ਜਿਸ ਤਰ੍ਹਾਂ ਉਹ ਸੂਰ ਦਾ ਮਾਸ ਖਾ ਰਿਹਾ ਹੋਵੇ ਤੇ ਹਿੰਦੂ ਗਊ ਦਾ :

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥*[੧੮]

ਅਤੇ

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤ ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥*[੧੯]

ਦੀਆਂ ਗੂੰਜਾਂ ਸੁਣਾਈ ਦੇਂਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਸਮਾਜਿਕ ਕਦਰਾਂ-ਕੀਮਤਾਂ, ਕਿਰਤ ਕਰਨੀ, ਵੰਡ ਛਕਣਾ ਤੇ ਨਾਮ ਜਪਣਾ ਕਿਸੀ ਇਕ ਦੇਸ਼, ਇਕ ਕੌਮ, ਇਕ ਵਰਗ, ਇਕ ਜ਼ਾਤ, ਇਕ ਨਸਲ, ਇਕ ਰੰਗ, ਇਕ ਲਿੰਗ ਦੇ ਲੋਕਾਂ ਲਈ ਨਹੀਂ, ਸਗੋਂ ਸਰਬ-ਸਾਂਝੀਵਾਲਤਾ ਦਾ ਪ੍ਰਤੀਕ ਹਨ ਇਹ ਕਦਰਾਂ-ਕੀਮਤਾਂ। ਕਿਰਤ ਕਰਨੀ ਨਿੱਜੀ ਪੁਰਸ਼ਾਰਥ, ਵੰਡ ਕੇ ਛਕਣਾ, ਸਮਾਜ ਦੇ ਭਲੇ ਤੇ ਲੋਕ ਸੇਵਾ ਲਈ ਅਤੇ ਨਾਮ ਜਪਣਾ ਆਤਮਿਕ ਉੱਨਤੀ ਲਈ ਹੈ। ਇਸ ਆਦਰਸ਼ਕ ਸਾਂਝੇ ਸਮਾਜ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਜਾਤ-ਪਾਤ ਜਾਂ ਜਨਮ-ਮੂਲਕ ਵੰਡ ਨੂੰ ਸਵੀਕਾਰ ਨਹੀਂ ਕੀਤਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਸਾਰੇ ਇਕ ਜੋਤ ਤੋਂ ਪੈਦਾ ਹੋਏ ਹਨ। ਜੋਤ ਸਤ ਹੈ ਤੇ ਜਾਤ ਝੂਠ, ਇਸ ਜੋਤ ਨੂੰ ਪਹਿਚਾਨਣ ਦੀ ਲੋੜ ਹੈ। ਜਾਤ ਅੱਗੇ ਸਰੀਰ ਦੇ ਨਾਲ ਨਹੀਂ ਜਾਣੀ :

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥*[੨੦]

ਸ੍ਰੀ ਗੁਰੂ ਅਮਰਦਾਸ ਜੀ ਵੀ ਫੁਰਮਾਉਂਦੇ ਹਨ:

*ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥*[੨੧]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਜਾਤ ਵਰਨ ਦੇ ਸਹਿਸੇ ਨੂੰ ਚੁਕਾਣ ਲਈ ਗੁਰੂ ਦੇ ਸ਼ਬਦ ਦੀ ਵਿਚਾਰ ਦੱਸੀ ਹੈ :

*ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥*[੨੨]

ਇਸ ਤਰ੍ਹਾਂ ਦੇ ਆਦਰਸ਼ਕ ਮਨੁੱਖ, ਜਿਨ੍ਹਾਂ ਦੀ ਆਦਰਸ਼ਕ ਸਮਾਜ ਵਿਚ ਜ਼ਰੂਰਤ ਹੈ, ਜੋ ਜਾਤ ਤੇ ਵਰਨ ਦੇ ਭੇਦ-ਭਾਵ ਤੋਂ ਨਿਰਲੇਪ ਹਨ। ਵੱਡੀ ਜਾਤ ਵਿਚ ਪੈਦਾ ਹੋਣ

ਦੀ ਖੁਸ਼ੀ ਨਹੀਂ ਤੇ ਛੋਟੀ ਵਿਚ ਪੈਦਾ ਹੋਣ ਦਾ ਦੁੱਖ ਨਹੀਂ ਕਰਦੇ। ਸ੍ਰੀ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਇਸ ਤਰ੍ਹਾਂ ਦੇ ਮਨੁੱਖ ਇਸ ਸੰਸਾਰ ਵਿਚ ਘੱਟ ਹੀ ਹਨ:

*ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥*
*ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥*[੨੩]

ਸ੍ਰੀ ਗੁਰੂ ਗ੍ਰੰਥ ਸਾਹਿਬ ਚਹੁੰ ਵਰਨਾਂ ਦੀ ਪਾਰੰਪਰਿਕ ਸਮਾਜਿਕ ਦਰਜੇਬੰਦੀ ਨੂੰ ਨਕਾਰਦੇ ਹੋਏ ਹਰ ਮਨੁੱਖ ਵਿਚ ਇਕ ਜੋਤ ਦੇ ਪ੍ਰਕਾਸ਼ ਨੂੰ ਅਨੁਭਵ ਕਰਨ ਉੱਤੇ ਬਲ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਹਨ :

*ਸਭਿ ਮਹਿ ਜੋਤਿ ਜੋਤਿ ਹੈ ਸੋਇ ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥*[੨੪]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਐਸੀਆਂ ਅਨੇਕਾਂ ਅਧਿਆਤਮਿਕ ਵਿਵੇਕ ਦੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਜਾਤੀ ਪ੍ਰਥਾ ਦੇ ਦਮਨਕਾਰੀ ਤੰਤਰ ਨੂੰ ਵਿਸਥਾਪਿਤ ਕਰਨ ਦਾ ਜ਼ੋਰਦਾਰ ਉਪਰਾਲਾ ਕੀਤਾ ਗਿਆ ਹੈ। ਕਿਧਰੇ ਰੂਹਾਨੀ ਵਿਵੇਕ ਰਾਹੀਂ, ਕਿਧਰੇ ਵਿਅੰਗ ਰਾਹੀਂ ਅਤੇ ਕਿਧਰੇ ਕਟਾਖਸ਼ ਰਾਹੀਂ। ਬ੍ਰਾਹਮਣਾਂ ਨੂੰ ਸੰਬੋਧਿਤ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥*
*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥*
*ਬਾਮਨ ਕਹਿ ਕਹਿ ਜਨਮੁ ਮਤ ਖੋਏ॥ਰਹਾਉ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥੨॥*
*ਤਉ ਆਨ ਬਾਟ ਕਾਹੇ ਨਹੀ ਆਇਆ॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥*[੨੫]

ਦਲਿਤ ਲੇਖਨ ਸੰਘ ਸੰਮੇਲਨ ਦਾ ਇਹ ਮੰਨਣਾ ਹੈ ਕਿ ਇਕ ਦਲਿਤ ਸਾਹਿਤ ਹੁੰਦਾ ਹੈ ਤੇ ਇਕ ਲਲਿਤ।[੨੬] ਦਲਿਤ ਸਾਹਿਤ ਦੀ ਰਚਨਾ ਅਖੌਤੀ ਦਲਿਤ ਸ਼੍ਰੇਣੀ ਜਾਂ ਦਲਿਤ ਜਾਤੀਆਂ ਕਰਦੀਆਂ ਹਨ ਤੇ ਲਲਿਤ ਸਾਹਿਤ ਦੀ ਰਚਨਾ ਅਦਲਿਤ ਸ਼੍ਰੇਣੀ ਜਾਂ ਅਦਲਿਤ ਜਾਤੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਨਾਂ ਵਰਗਾਂ ਜਾਂ ਵਰਨਾਂ ਦੇ ਸੰਤਾਂ-ਭਗਤਾਂ ਦੀ ਬਾਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਤਰ੍ਹਾਂ ਦੀ ਵੰਡ ਨਹੀਂ ਕਰਦਾ ਤੇ ਗੁਰੂ ਸਾਹਿਬਾਨ ਦਾ ਮੰਨਣਾ ਹੈ ਕਿ ਸਾਰੇ ਵਿਅਕਤੀ ਇਕ ਹੀ ਰੱਬ ਦੇ ਬੰਦੇ ਹਨ ਕੋਈ ਦਲਿਤ ਨਹੀਂ ਤੇ ਕੋਈ ਲਲਿਤ ਨਹੀਂ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਸਮੁੱਚੇ ਭਾਰਤ ਵਿਚ ਦਲਿਤ-ਚੇਤਨਾ ਬਾਰੇ ਗੱਲ ਕਰਨ ਵਾਲਾ ਇਹ ਪਹਿਲਾ ਮਹੱਤਵਪੂਰਨ ਗ੍ਰੰਥ ਹੈ[੨੭] ਅਤੇ ਸਭ ਤੋਂ ਪਹਿਲਾਂ ਮੱਧਕਾਲੀਨ ਭਾਰਤ ਵਿਚ ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਨੇ ਜ਼ਾਤੀ ਪ੍ਰਥਾ ਹੱਥੋਂ ਪੀੜਤ ਵਰਗਾਂ ਦੇ ਪੱਖ ਵਿਚ ਅਵਾਜ਼ ਬੁਲੰਦ ਕੀਤੀ। ਇਨ੍ਹਾਂ ਦੇ ਕ੍ਰਾਂਤੀਕਾਰੀ ਉਪਦੇਸ਼ਾਂ ਦੀ ਪ੍ਰਤਿਨਿਧ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਰੂਪ ਵਿਚ ਪ੍ਰਾਪਤ ਹੈ। ਇਨ੍ਹਾਂ ਵਿਚ ਭਗਤ ਕਬੀਰ ਜੀ, ਭਗਤ

ਨਾਮਦੇਵ ਜੀ, ਭਗਤ ਰਵਿਦਾਸ ਜੀ ਵਰਗੇ ਅਜਿਹੇ ਬਾਣੀਕਾਰ ਵੀ ਹਨ ਜੋ ਖੁਦ ਅਖੌਤੀ ਦਲਿਤ ਜਾਤੀਆਂ ਵਿਚੋਂ ਹਨ ਅਤੇ ਆਪਣੀ ਅਖੌਤੀ ਦਲਿਤ ਸਥਿਤੀ ਬਾਰੇ ਨਾ ਸਿਰਫ ਪੂਰੀ ਤਰ੍ਹਾਂ ਚੇਤੰਨ ਹਨ, ਸਗੋਂ ਆਪਣੀ ਨੀਵੀਂ ਜਾਤ ਨੂੰ ਕਿਸੇ ਕਿਸਮ ਦੀ ਨਮੋਸ਼ੀ ਦਾ ਕਾਰਨ ਨਹੀਂ ਸਮਝਦੇ। ਉਦਾਹਰਨ ਵਜੋਂ : ਭਗਤ ਰਵਿਦਾਸ ਜੀ ਫਰਮਾਉਂਦੇ ਹਨ :

*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥*[੨੮]

ਇਸੇ ਤਰ੍ਹਾਂ ਭਗਤ ਨਾਮਦੇਵ ਜੀ ਆਪਣੀ ਅਖੌਤੀ ਦਲਿਤ ਸਥਿਤੀ ਦੀ ਚੇਤਨਾ ਨੂੰ ਬੜੇ ਕਰੁਣਾਮਈ ਤਰੀਕੇ ਨਾਲ ਪ੍ਰਗਟ ਕਰ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦਾ ਇਹ ਸ਼ਬਦ ਦਿਲ ਨੂੰ ਛੂਹ ਜਾਣ ਵਾਲਾ ਹੈ :

*ਹਸਤ ਖੇਲਤ ਤੇਰੇ ਦੇਹੁਰੇ ਆਇਆ ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ ॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ ॥*[੨੯]

ਗੁਰੂ ਸਾਹਿਬ ਪੂਰੀ ਹਮਦਰਦੀ ਹੱਕ, ਸੱਚ ਅਤੇ ਨਿਆਂ ਦੀ ਖਾਤਰ ਅਖੌਤੀ ਦਲਿਤ ਦਾ ਹੀ ਪੱਖ ਪੂਰਦੇ ਦਿਖਾਈ ਦੇਂਦੇ ਹਨ। ਜਦੋਂ ਅਸੀਂ ਗੁਰਬਾਣੀ ਨੂੰ ਸੱਭਿਆਚਾਰਕ ਵਿਵਰਨ ਵਜੋਂ ਵਿਚਾਰਦੇ ਹਾਂ ਤਾਂ ਇਹ ਗੱਲ ਸਾਫ ਉਜਾਗਰ ਹੋ ਜਾਂਦੀ ਹੈ ਕਿ ਗੁਰੂ ਸਾਹਿਬਾਨ ਦੀ ਵਿਚਾਰਧਾਰਾਈ ਪ੍ਰਤਿਬੱਧਤਾ ਉਨ੍ਹਾਂ ਅਖੌਤੀ ਨੀਚਾਂ, ਦੱਬੇ-ਕੁਚਲੇ, ਨੀਵੇਂ-ਨਿਤਾਣੇ ਵਰਗਾਂ ਨਾਲ ਹੈ, ਜਿਨ੍ਹਾਂ ਨੂੰ ਵਰਤਮਾਨ ਭਾਸ਼ਾ ਵਿਚ ਦਲਿਤ ਆਖਿਆ ਜਾਂਦਾ ਹੈ। ਇਹ ਨੀਚ ਆਖੇ ਜਾਣ ਵਾਲੇ ਲੋਕਾਂ ਦਾ ਵਰਗ, ਜਨ-ਸਾਧਾਰਨ ਮਾਨਵਤਾ ਦਾ ਉਹ ਅੰਗ ਹੈ ਜੋ ਸਦੀਆਂ ਤੋਂ ਸੱਤਾਧਾਰੀ ਕੁਲੀਨ ਵਰਗ ਜਾਂ ਅਖੌਤੀ ਸਵਰਨ ਜਾਤੀਆਂ ਦੇ ਸ਼ੋਸ਼ਣ ਅਤੇ ਦਮਨ ਦਾ ਸ਼ਿਕਾਰ ਬਣਿਆ ਰਿਹਾ ਹੈ।

ਡਾ. ਜਗਬੀਰ ਸਿੰਘ ਦੇ ਸ਼ਬਦਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਸੱਭਿਆਚਾਰਕ ਨਵ-ਜਾਗ੍ਰਿਤੀ ਦੀ ਲਹਿਰ ਨੂੰ ਸੰਗਠਿਤ ਕਰਨ ਦਾ ਉਪਰਾਲਾ ਕੀਤਾ ਗਿਆ ਉਸ ਦੇ ਮੂਲ ਸਰੋਕਾਰਾਂ ਵਿਚ ਦਲਿਤ-ਚੇਤਨਾ ਅਤੇ ਮਾਨਵ ਮੁਕਤੀ ਨੂੰ ਪ੍ਰਮੁੱਖਤਾ ਹਾਸਲ ਹੈ। ਸੰਤਾਂ-ਭਗਤਾਂ ਅਤੇ ਗੁਰੂ ਸਾਹਿਬਾਨ ਦਾ ਪ੍ਰਵਚਨ ਇਸੇ ਲਈ ਸਮਾਜਿਕ ਅਤੇ ਸੱਭਿਆਚਾਰਕ ਧਰਾਤਲ ਉੱਤੇ ਕ੍ਰਾਂਤੀ ਦਾ ਸਰਚਸ਼ਮਾ ਬਣ ਕੇ ਉਭਰਦਾ ਹੈ। ਇਹ ਇਕ ਪਾਸੇ ਮੁਗ਼ਲ-ਸਾਮੰਤਵਾਦ ਦੀ ਕੱਟੜ ਮਜ਼ਬੀ ਨੀਤੀ ਅਤੇ ਹਕੂਮਤੀ ਤਸ਼ੱਦਦ ਦਾ ਮੁਕਾਬਲਾ ਕਰਨ ਲਈ ਨੈਤਿਕ ਮਨੋਬਲ ਪੈਦਾ ਕਰਦਾ ਹੈ ਤਾਂ ਦੂਸਰੇ ਪਾਸੇ ਇਹ ਬ੍ਰਾਹਮਣ-ਵਾਦੀ ਕਰਮ-ਕਾਂਡ ਅਤੇ ਜ਼ਾਤੀ ਪ੍ਰਥਾ ਦੇ ਮਾਨਵ-ਦੋਖੀ ਕਿਰਦਾਰ ਨੂੰ ਵੀ ਉਘਾੜਦਾ ਹੈ। ਭਗਤ ਨਾਮਦੇਵ ਜੀ ਦੇ ਸ਼ਬਦਾਂ ਵਿਚ :

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥*[੩੦]

ਮੱਧਕਾਲੀਨ ਭਾਰਤ ਵਿਚ ਅਖੌਤੀ ਦਲਿਤ ਦੀ ਸਥਿਤੀ ਤੇ ਮਾਨਸਿਕਤਾ ਨੂੰ

ਮਨੂੰਵਾਦੀ ਵਿਚਾਰਧਾਰਾ ਅਤੇ ਕਰਮ ਸਿਧਾਂਤਾਂ ਵਰਗੇ ਪਰਾਭੌਤਿਤ ਵਿਚਾਰਾਂ ਨੇ ਆਤਮ-ਹੀਣਤਾ ਅਤੇ ਜ਼ਹਿਨੀ ਗ਼ੁਲਾਮੀ ਦੇ ਅਹਿਸਾਸ ਨਾਲ ਭਰ ਦਿੱਤਾ ਸੀ। ਅਜਿਹੀ ਸਥਿਤੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੁਲੀਨ ਵਰਗ ਦੇ ਵਿਚਾਰਧਾਰਾਈ ਪ੍ਰਬੰਧਾਂ ਦਾ ਪ੍ਰਤਿ-ਉਤਰ ਪੇਸ਼ ਕਰਨ ਲਈ ਕ੍ਰਾਂਤੀਕਾਰੀ ਉਪਦੇਸ਼ਾਂ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ ਅਤੇ ਦੱਬੇ-ਕੁਚਲੇ, ਨੀਵੇਂ-ਨਿਤਾਣੇ, ਲੋਕਾਂ ਨੂੰ ਆਤਮ-ਸਨਮਾਨ ਨਾਲ ਜਿਊਣ ਦਾ ਰਾਹ ਦਰਸਾਉਂਦੀ ਹੈ। ਮੱਧਕਾਲੀ ਚੇਤਨਾ ਵਿਧੀ ਦੇ ਅਨੁਰੂਪ ਬਾਣੀ ਦੇ ਇਨ੍ਹਾਂ ਉਪਦੇਸ਼ਾਂ ਦੇ ਸਰੋਕਾਰ ਡੂੰਘੀ ਤਰ੍ਹਾਂ ਆਪ ਲੋਕਾਈ ਅਤੇ ਦਲਿਤ ਵਰਗਾਂ ਨਾਲ ਜੁੜੇ ਹੋਏ ਹਨ। ਇਸ ਤੋਂ ਇਲਾਵਾ ਇਹ ਹਰ ਤਰ੍ਹਾਂ ਦੇ ਦਮਨ ਅਤੇ ਸ਼ੋਸ਼ਣ ਦੇ ਖ਼ਿਲਾਫ਼ ਸੰਘਰਸ਼ ਕਰਨ ਦੀ ਪ੍ਰੇਰਨਾ ਵੀ ਜਗਾਉਂਦਾ ਹੈ। ਇਹ ਮਨੁੱਖ ਮਾਤਰ ਦੀ ਬੁਨਿਆਦੀ ਏਕਤਾ ਅਤੇ ਸਮਾਨਤਾ ਦਾ ਅਜਿਹਾ ਧਰਾਤਲ ਤਲਾਸ਼ ਕਰਦਾ ਹੈ, ਜਿੱਥੇ ਕੁਲੀਨ ਅਤੇ ਦਲਿਤ, ਗਰੀਬ ਅਤੇ ਅਮੀਰ, ਇਸਤਰੀ ਤੇ ਪੁਰਸ਼ ਦਾ ਵਿਤਕਰਾ ਮਿਟ ਜਾਂਦਾ ਹੈ।

ਮਨੂੰਵਾਦੀ ਵਿਚਾਰਧਾਰਾ ਅਨੁਸਾਰ ਇਸ ਦੇਸ਼ ਵਿਚ ਅਖੌਤੀ ਦਲਿਤ ਜਾਂ ਸ਼ੂਦਰਾਂ ਨੂੰ ਸ਼ਾਸਤਰ ਪੜ੍ਹਨ-ਸੁਣਨ ਦਾ ਕੋਈ ਹੱਕ ਨਹੀਂ ਸੀ। ਕੁਝ ਸਿਮ੍ਰਤੀਆਂ ਵਿਚ ਇਹ ਵੀ ਕਿਹਾ ਗਿਆ ਹੈ ਕਿ ਜੇ ਕੋਈ ਸ਼ੂਦਰ ਸ਼ਾਸਤਰਾਂ ਦੀ ਬਾਣੀ ਸੁਣ ਲਵੇ ਤਾਂ ਉਸ ਦੇ ਕੰਨਾਂ ਵਿਚ ਪਿਘਲਿਆ ਹੋਇਆ ਸ਼ੀਸ਼ਾ ਪਾ ਦੇਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਪੰਡਤ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ :

*ਚਹੁ ਵਰਨਾ ਕਉ ਦੇ ਉਪਦੇਸ ॥*
*ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥*[੩੧]

ਇਸ ਸ਼ਬਦ ਵਿਚ ਗੁਰੂ ਸਾਹਿਬ ਦੀਆਂ ਦੋ ਗੱਲਾਂ ਧਿਆਨ ਦੇਣ ਵਾਲੀਆਂ ਹਨ। ਪਹਿਲੀ ਇਹ ਕਿ ਸਹੀ ਅਰਥਾਂ ਵਿਚ ਪੰਡਿਤ ਉਹ ਹੈ, ਜਿਹੜਾ ਕੇਵਲ ਸ਼ਾਸਤ੍ਰਾਂ ਨੂੰ ਪੜ੍ਹਦਾ ਹੀ ਨਹੀਂ, ਉਸ ਦੇ ਮੂਲ ਸੁਨੇਹੇ ਨੂੰ ਸਮਝਦਾ ਵੀ ਹੈ। ਦੂਜੀ ਗੱਲ ਇਹ ਕਿ ਉਹ ਆਪਣੇ ਉਪਦੇਸ਼ ਕੇਵਲ ਉੱਚੇ ਸਮਝੇ ਜਾਣ ਵਾਲੇ ਲੋਕਾਂ ਤਕ ਹੀ ਸੀਮਤ ਨਹੀਂ ਰੱਖਦਾ, ਉਹ ਚਾਰੇ ਵਰਨਾਂ ਨੂੰ ਆਪਣੇ ਗਿਆਨ ਦਾ ਹਿੱਸੇਦਾਰ ਬਣਾਉਂਦਾ ਹੈ।

ਇਨ੍ਹਾਂ ਸੰਤਾਂ-ਭਗਤਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਉਹ ਪਰਮਾਤਮਾ ਨੀਵੇਂ ਸਮਝੇ ਜਾਣ ਵਾਲੇ ਲੋਕਾਂ ਨੂੰ ਉੱਚਾ ਬਣਾ ਦਿੰਦਾ ਹੈ। ਭਗਤ ਰਵਿਦਾਸ ਜੀ ਆਖਦੇ ਹਨ ਈਸ਼ਵਰ ਦੀ ਭਗਤੀ ਕਰਨ ਨਾਲ ਬ੍ਰਾਹਮਣ, ਵੈਸ਼, ਸ਼ੂਦਰ, ਖੱਤਰੀ, ਡੋਮ, ਚੰਡਾਲ, ਮਲੇਛ ਆਦਿ ਸਾਰੇ ਪਵਿੱਤਰ ਹੋ ਜਾਂਦੇ ਹਨ :

*ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ॥*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ॥*[੩੨]

ਭਗਤ ਰਵਿਦਾਸ ਜੀ ਫਿਰ ਕਹਿੰਦੇ ਹਨ ਕਿ ਮੇਰਾ ਗੋਬਿੰਦ ਨੀਚਾਂ ਤੋਂ ਉੱਚਾ ਬਣਾ ਦਿੰਦਾ ਹੈ ਤੇ ਉਹ ਕਿਸੀ ਤੋਂ ਡਰਦਾ ਨਹੀਂ। ਇਸ ਕਰਕੇ ਭਗਤ ਨਾਮਦੇਵ (ਛੀਪਾ)

ਭਗਤ ਕਬੀਰ (ਜੁਲਾਹਾ) ਭਗਤ ਤ੍ਰਿਲੋਚਨ (ਵੈਸ਼) ਭਗਤ ਸਧਨਾ (ਕਸਾਈ) ਅਤੇ ਭਗਤ ਸੈਣ (ਨਾਈ) ਦਾ ਕਲਿਆਣ ਹੋ ਗਿਆ :

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥*[੩੩]

ਇਹ ਸੰਤ ਡੰਕੇ ਦੀ ਚੋਟ 'ਤੇ ਆਪਣੀ ਨੀਵੀਂ ਸਮਝੀ ਜਾਣ ਵਾਲੀ ਜ਼ਾਤ ਦਾ ਐਲਾਨ ਆਪਣੀ ਬਾਣੀ ਵਿਚ ਕਰਦੇ ਹਨ। ਭਗਤ ਨਾਮਦੇਵ ਜੀ ਆਪਣੇ ਪਦਿਆਂ ਵਿਚ ਕਹਿੰਦੇ ਹਨ ਕਿ ਮੈਂ ਛੀਪਾ ਹਾਂ, ਕਬੀਰ ਜੁਲਾਹਾ, ਰਵਿਦਾਸ ਚਮਾਰ, ਧੰਨਾ ਜੱਟ ਅਤੇ ਸੈਣ ਨਾਈ ਕਹਿਣ ਵਿਚ ਕੋਈ ਸੰਕੋਚ ਨਹੀਂ ਕਰਦੇ। ਇਸ ਤਰ੍ਹਾਂ ਉਹ ਸਵਰਨ ਜਾਤੀ ਦੇ ਲੋਕਾਂ ਨੂੰ ਚੁਣੌਤੀ ਦਿੰਦੇ ਹਨ ਤੇ ਇਹ ਦਾਅਵਾ ਕਰਦੇ ਹਨ ਕਿ ਅਵਰਨ ਜਾਤੀਆਂ ਵਿਚ ਜਨਮ ਲੈ ਕੇ ਅਸੀਂ ਆਪਣੀ ਭਗਤੀ ਰਾਹੀਂ ਪ੍ਰਭੂ ਦੀ ਮਿਹਰ ਭਰੀ ਨਜ਼ਰ ਪ੍ਰਾਪਤ ਕਰ ਲਈ ਜਿਹੜੀ ਉਹ ਸ਼ਾਸਤਰਾਂ ਦੀ ਵਿੱਦਿਆ ਲੈ ਕੇ ਵੀ ਪ੍ਰਾਪਤ ਨਹੀਂ ਕਰ ਸਕੇ। ਸ੍ਰੀ ਗੁਰੂ ਰਾਮਦਾਸ ਜੀ ਆਖਦੇ ਹਨ ਕਿ ਭਗਤ ਰਵਿਦਾਸ ਜੀ ਨੇ ਆਪਣੀ ਪ੍ਰਭੂ ਭਗਤੀ ਨਾਲ ਅਜਿਹੀ ਉੱਤਮ ਸਥਿਤੀ ਪ੍ਰਾਪਤ ਕਰ ਲਈ ਕਿ ਚਾਰੇ ਵਰਨਾਂ ਦੇ ਲੋਕੀਂ ਉਨ੍ਹਾਂ ਦੀ ਚਰਨ-ਬੰਦਨਾ ਕਰਦੇ ਹਨ :

*ਰਵਿਦਾਸੁ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ ॥*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ ॥*[੩੪]

ਇਸੇ ਤਰ੍ਹਾਂ ਫਿਰ ਭਗਤ ਨਾਮਦੇਵ ਜੀ ਬਾਰੇ ਫੁਰਮਾਉਂਦੇ ਹਨ :

*ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ*
*ਲੋਕੁ ਛੀਪਾ ਕਹੈ ਬੁਲਾਇ ॥*
*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ*
*ਹਰਿ ਨਾਮਦੇਉ ਲੀਆ ਮੁਖਿ ਲਾਇ ॥*[੩੫]

ਸ੍ਰੀ ਗੁਰੂ ਗ੍ਰੰਥ ਸਾਹਿਬ ਬ੍ਰਾਹਮਣਵਾਦੀ ਵਿਚਾਰਧਾਰਾ ਦੀ ਸਰਦਾਰੀ ਨੂੰ ਸਵੀਕਾਰ ਨਹੀਂ ਕਰਦਾ, ਸਗੋਂ ਸਮਾਂਨਤਰ ਰੂਪ ਵਿਚ ਦੂਸਰੀਆਂ ਵਿਚਾਰਧਾਰਾਵਾਂ ਜੋ ਨਾਲੋ-ਨਾਲ ਵਿਗਸਦੀਆਂ ਰਹੀਆਂ ਹਨ, ਨੂੰ ਵੀ ਸਵੀਕਾਰ ਕਰਦਾ ਹੈ। ਬ੍ਰਾਹਮਣਵਾਦ ਜਿਸ ਰੂਪ ਵਿਚ ਮਨੁੱਖ-ਵਿਰੋਧੀ ਰਿਹਾ ਹੈ ਜਾਂ ਜਿਵੇਂ ਉਸ ਨੇ ਜਾਤ-ਪਾਤ ਅਤੇ ਸਮਾਜ ਵਿਚ ਹੋਰ ਵੰਡਾਂ ਸਾਹਮਣੇ ਲਿਆਂਦੀਆਂ ਹਨ ਅਤੇ ਜਿਵੇਂ ਅਖੌਤੀ ਦਲਿਤ ਵਿਚਾਰਧਾਰਾ ਨੇ ਉਸ ਦੇ ਖ਼ਿਲਾਫ਼ ਵਿਦਰੋਹ ਕੀਤਾ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਗਤੀਸ਼ੀਲ ਰੂਪ ਵਿਚ ਸਵੀਕਾਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਬ੍ਰਾਹਮਣਵਾਦੀ ਨਿਰਕੁੰਸ਼ਤਾ ਦਾ ਵਿਰੋਧੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ ਬ੍ਰਾਹਮਣ, ਪੰਡਾ, ਪੰਡੀਆ ਅਤੇ ਪਾਂਡੇ ਵਰਗੇ ਸ਼ਬਦਾਂ ਨਾਲ, ਉਸ ਪੁਜਾਰੀ ਵਰਗ ਨੂੰ ਜੋ ਸਦੀਆਂ ਤੋਂ ਇਨ੍ਹਾਂ ਨੀਚ ਕਹੇ ਜਾਣ ਵਾਲੇ ਲੋਕਾਂ ਦਾ ਸ਼ੋਸ਼ਣ ਕਰ ਰਿਹਾ ਸੀ ਵਾਰ-ਵਾਰ ਸੰਬੋਧਨ ਕੀਤਾ ਗਿਆ ਹੈ ਤੇ ਉਨ੍ਹਾਂ ਦਾ

ਪਰਦਾਫਾਸ਼ ਵੀ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰ ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥*
*ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰ ॥*[੩੬]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸ ਮਨੁੱਖ ਨੂੰ ਉਭਾਰਿਆ ਗਿਆ ਹੈ, ਜੋ ਆਪਣੀ ਸਥਿਤੀ ਦੇ ਸੰਕਟ ਤੋਂ ਮੁਕਤ ਹੋਣ ਲਈ ਕਿਰਿਆਸ਼ੀਲ ਹੈ। ਬਾਣੀਕਾਰਾਂ ਦੀ ਭੂਮਿਕਾ ਪ੍ਰਮਾਣਿਕ ਹੈ, ਕਿਉਂਕਿ ਇਹ ਇੱਕੋ ਵੇਲੇ ਮਨੁੱਖ ਦੇ ਲੌਕਿਕ ਅਤੇ ਪਾਰਲੌਕਿਕ ਸਰੋਕਾਰਾਂ ਦੀ ਪਛਾਣ ਕਰਾਉਂਦੇ ਹਨ। ਇਸੇ ਪਛਾਣ ਵਿੱਚੋਂ ਹੀ ਮਨੁੱਖ ਆਪਣੇ ਭਵਿੱਖ ਨਾਲ ਜੁੜ ਕੇ ਮੁਕਤ ਹੁੰਦਾ ਹੈ। ਬਾਣੀਕਾਰਾਂ ਦੀ ਵਡਿਆਈ ਹੀ ਇਹੋ ਹੈ ਕਿ ਉਨ੍ਹਾਂ ਜਿਹੜੀ ਚੇਤਨਾ ਪੈਦਾ ਕੀਤੀ, ਉਹੀ ਚੇਤਨਾ ਭਵਿੱਖ ਵਿਚ ਦੂਜਿਆਂ ਲਈ ਪ੍ਰਤਿਮਾਨ ਬਣੀ ਹੈ। ਜੇਕਰ ਇਹ ਮੰਨਿਆ ਜਾਂਦਾ ਹੇ ਕਿ ਪੰਜਾਬੀ ਸਾਹਿਤ ਚਿੰਤਨ ਵਿਚ ਦੱਬੀਆਂ ਧਿਰਾਂ ਨੂੰ ਅਭਿਵਿਅਕਤੀ ਮਿਲੀ ਹੈ ਤਾਂ ਇਸ ਅਭਿਵਿਅਕਤੀ ਦਾ ਵੱਡਾ ਜਲੌ ਬਾਣੀ ਸੰਸਾਰ ਵਿਚ ਮਿਲਦਾ ਹੈ। ਭਾਵ ਪੰਜਾਬੀ ਸਾਹਿਤ ਚਿੰਤਨ ਅਤੇ ਚੇਤਨਾ ਦਾ ਕੇਂਦਰੀ ਸੂਤਰ ਤਾਂ ਬਾਣੀਕਾਰਾਂ ਨੇ ਹੀ ਨਿਸ਼ਚਿਤ ਕਰ ਦਿੱਤਾ ਸੀ। ਇਸ ਪੱਖੋਂ ਗੁਰਬਾਣੀ ਸਾਹਿਤ ਚਿੰਤਨ ਆਧੁਨਿਕ ਸਾਹਿਤ ਸਿਰਜਣਾ ਦਾ ਪ੍ਰੇਰਨਾ ਸਰੋਤ ਕਿਹਾ ਜਾ ਸਕਦਾ ਹੈ। ਗੁਰਬਾਣੀ ਸੰਸਾਰ ਅਖੌਤੀ ਦਲਿਤ ਨੂੰ ਭਿੱਟਿਆ ਹੋਇਆ, ਪਤਿਤ, ਮਨੂੰਵਾਦੀ ਜ਼ਾਤੀ ਜਿੱਲਣ ਦਾ ਭੰਨਿਆ ਹੋਇਆ, ਸੱਭਿਆਚਾਰਕ ਹੀਣਤਾ ਹੰਢਾਉਣ ਵਾਲਾ ਨਹੀਂ, ਸਗੋਂ ਉਸ ਦੇ ਸਵੈਮਾਣ ਅਤੇ ਮਨੁੱਖੀ ਗੌਰਵ ਨੂੰ ਜਗਾਉਣਾ ਚਾਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਕ ਬਹੁਤ ਮਹੱਤਵਪੂਰਨ ਪਹਿਲੂ ਇਹ ਹੈ ਕਿ ਅਖੌਤੀ ਦਲਿਤ ਮਨੁੱਖ ਤੋਂ ਖੋਹੀ ਖਿੰਚੀ ਮਨੁੱਖਤਾ ਨੂੰ ਬਹਾਲ ਕਰਕੇ ਅਜਿਹੇ ਮਨੁੱਖ ਦੀ ਸਿਰਜਣਾ ਕਰਨੀ ਲੋਚਦਾ ਹੈ ਜਿਸ ਨੂੰ ਜਾਤੀਆਂ ਦੀ ਹੀਣਤਾ ਤੋਂ ਮੁਕਤੀ ਮਿਲੇ ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਆਦਰਸ਼ਕ ਸਮਾਜ ਸਿਰਜਦਾ ਹੈ। ਇਸ ਤਰ੍ਹਾਂ ਗੁਰਬਾਣੀ ਭਵਿੱਖ ਦੇ ਅਖੌਤੀ ਦਲਿਤ ਨੂੰ ਉਸ ਦੀ ਹੀਣਤਾ ਤੋਂ ਅਜ਼ਾਦ ਕਰਵਾ ਕੇ ਉਸ ਅੰਦਰ ਚੰਗੇਰੇ ਸਮਾਜ ਲਈ ਲੜਨ ਦੀ ਚੇਤਨਾ ਪੈਦਾ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਮਨ ਦੀਆਂ ਸਾਰੀਆਂ ਵਿਧੀਆਂ ਅਤੇ ਰੂਪਾਂ ਨੂੰ ਵਿਸਥਾਪਿਤ ਕਰ ਕੇ ਸਮਾਜਿਕ ਨਿਆਂ ਵਾਲੇ ਸਮਾਜ ਦੀ ਸਿਰਜਣਾ ਕਰਦਾ ਹੈ। ਐਸੇ ਸਮਾਜ ਵਿਚ ਜਾਤ ਵਰਗ ਦੇ ਝਗੜਿਆਂ ਤੋਂ ਉੱਪਰ ਉੱਠ ਕੇ ਚੰਗੇ ਤੇ ਸੱਚੇ ਆਚਾਰ ਵਾਲੇ ਵਿਅਕਤੀ ਨੂੰ ਸਲਾਹਿਆ ਗਿਆ ਹੈ :

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥*[੩੭]

## ਹਵਾਲੇ ਅਤੇ ਟਿੱਪਣੀਆਂ


੧. *ਸਮਦਰਸ਼ੀ* (੭੨), ਡਾ. ਜਗਬੀਰ ਸਿੰਘ, ਦਲਿਤ ਚੇਤਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-੪੫

੨. ਡਾ. ਸਰਬਜੀਤ ਸਿੰਘ, ਦਲਿਤ ਪਛਾਣ ਅਤੇ ਸਮਕਾਲੀ ਪੰਜਾਬੀ ਕਵਿਤਾ, ਦੇਖੋ *ਸਮਦਰਸ਼ੀ* (੭੨) ਪੰਨਾ-੬੧

੩. Antonio Gramsci, Prison notebook, London, 1970, ਵੇਖੋ *ਸਮਦਰਸ਼ੀ*, ਪੰਨਾ-੮੩

੪. Chatterji, Suniti Kumar, *Indo Aryan and Hindu,* P-5

੫. *Rigveda,* 1, p-5, 38,10

੬. Robert Ernest Home, *The thirteen Principle Upnishad,* p-233
੭. ਜੌਨ ਡੋਸਨ, *ਹਿੰਦੂ ਮਿਥਿਹਾਸ ਕੋਸ਼,* ਪੰਨਾ-੧੭੭
੮. Jayadayal Gyadaka, *Sukhipat Mahabharta,* p-69-72
੯. ਰਾਮ ਸ਼ਰਨ ਸ਼ਰਮਾ, *ਸ਼ੂਦਰੋਂ ਕਾ ਪ੍ਰਾਚੀਨ ਇਤਿਹਾਸ,* ਪੰਨਾ-੨੪੮
੧੦. Arther Coke Burnell, *The ordiance of Manu,* p-315
੧੧. *ਦਲਿਤ ਚੇਤਨਾ ਅਤੇ ਸਾਹਿਤ;* ਸੰਪਾਦਕ ਸੁਤਿੰਦਰ ਸਿੰਘ ਨੂਰ, ਪ੍ਰੀਤਮ ਸਿੰਘ ਬਤਰਾ, ਪੰਜਾਬੀ ਅਕਾਦਮੀ ਦਿੱਲੀ ੧੯੯੮. ਪੰਨਾ-੭੭
੧੨. ਮਨਮੋਹਨ ਡਾ. *ਸਮਦਰਸ਼ੀ* (੭੨), ਪੰਨਾ-੪੨
੧੩. T.S. Sarao, *The origin and Nature of Ancient Indian Budhism,* p-69
੧੪. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ-੬੧੧
੧੫. *ਉਹੀ,* ਪੰਨਾ-੧੩੪੯
੧੬. *ਉਹੀ,* ਪੰਨਾ-੧੫
੧੭. *ਉਹੀ,* ਪੰਨਾ-੧੫
੧੮. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ-੧੪੧
੧੯. *ਉਹੀ,* ਪੰਨਾ-੧੪੦
੨੦. *ਉਹੀ,* ਪੰਨਾ-੩੪੯
੨੧. *ਉਹੀ,* ਪੰਨਾ-੩੬੩
੨੨. *ਉਹੀ,* ਪੰਨਾ-੧੧੯੮
੨੩. *ਉਹੀ,* ਪੰਨਾ-੧੩੪੫
੨੪. *ਉਹੀ,* ਪੰਨਾ-੬੬੩
੨੫. *ਉਹੀ,* ਪੰਨਾ-੩੨੪
੨੬. ਡਾ. ਸੁਤਿੰਦਰ ਸਿੰਘ ਨੂਰ, ਦਲਿਤ ਚੇਤਨਾ ਤੇ ਸਾਹਿਤ, ਦੇਖੋ *ਸਮਦਰਸ਼ੀ* (੭੨), ਪੰਨਾ-੩
੨੭. ਡਾ. ਜਗਬੀਰ ਸਿੰਘ, ਦੇਖੋ *ਸਮਦਰਸ਼ੀ* (੭੨), ਪੰਨੇ-੪੫-੫੦
੨੮. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ-੪੮੬
੨੯. *ਉਹੀ,* ਪੰਨਾ-੧੧੬੪
੩੦. *ਉਹੀ,* ਪੰਨਾ-੧੨੯੨-੯੩
੩੧. *ਉਹੀ,* ਪੰਨਾ-੨੭੪
੩੨. *ਉਹੀ,* ਪੰਨਾ-੮੫੮
੩੩. *ਉਹੀ,* ਪੰਨਾ-੧੧੦੬
੩੪. *ਉਹੀ,* ਪੰਨਾ-੭੩੩
੩੫. *ਉਹੀ,* ਪੰਨਾ-੭੩੩
੩੬. *ਉਹੀ,* ਪੰਨਾ-੫੬
੩੭. *ਉਹੀ,* ਪੰਨਾ-੬੨ ■

# ਗੁਰਮਤਿ ਵਿਚ ਮਨ ਦਾ ਸੰਕਲਪ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਪਰਮਾਤਮਾ ਨੇ ਬਹੁਤ ਵਿਸ਼ਾਲ ਸ੍ਰਿਸ਼ਟੀ ਸਾਜੀ ਹੈ। ਧਰਤੀ, ਅਕਾਸ਼ ਅਤੇ ਪਤਾਲ ਸਿਰਜੇ ਹਨ। ਇਨ੍ਹਾਂ ਤਿੰਨਾਂ ਲੋਕਾਂ-ਭਵਨਾਂ ਵਿਚ ਅਨੰਤ ਕਿਸਮਾਂ, ਅਕਾਰਾਂ, ਰੂਪਾਂ ਅਤੇ ਵੱਖ-ਵੱਖ ਬਿਰਤੀਆਂ ਵਾਲੇ ਮਨੁੱਖ, ਜੀਵ-ਜੰਤੂ, ਜਾਨਵਰ, ਪਸ਼ੂ, ਪੰਛੀ ਆਦਿ ਦੀ ਸਿਰਜਨਾ *ਕੀਤਾ ਪਸਾਉ ਏਕੋ ਕਵਾਉ* ਅਨੁਸਾਰ ਕੀਤੀ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਮੂਲ ਮੰਤਰ ਵਿਚ ਹੀ ਪਰਮਾਤਮਾ ਨੂੰ 'ਕਰਤਾਪੁਰਖ' ਕਹਿੰਦੇ ਹਨ। ਗੁਰੂ ਸਾਹਿਬ ਇਹ ਸਮਝਾਉਂਦੇ ਹਨ ਕਿ ਅਕਾਲ-ਪੁਰਖ ਆਪ ਹੀ ਅਮਰ ਹੈ। ਅਜੂਨੀ ਹੈ। ਬਾਕੀ ਸਭ ਸ੍ਰਿਸ਼ਟੀ ਨਾਸ਼ਵਾਨ ਹੈ। ਇਸ ਤਰ੍ਹਾਂ ਇਸ ਸ੍ਰਿਸ਼ਟੀ ਦੀ ਸਾਜਨਾ ਉਹ ਵਾਰ-ਵਾਰ *ਕਈ ਬਾਰ ਪਸਰਿਓ ਪਾਸਾਰ* ਕਰਦਾ ਰਹਿੰਦਾ ਹੈ। ਅਕਾਲ ਪੁਰਖ ਹੀ ਸਭ ਦਾ ਓਟ-ਆਸਰਾ ਹੈ ਅਤੇ ਉਹ ਅਜੋਨੀ ਹੋਣ ਦੇ ਨਾਲ-ਨਾਲ ਆਪਣੇ ਤੋਲ ਅਤੇ ਬੋਲ ਵਿਚ ਵੀ ਪੂਰਾ ਹੈ, ਪਰਮਾਤਮਾ ਦੀ ਸ਼ਕਤੀ ਨੂੰ ਪਰਮਾਤਮਾ ਹੀ ਜਾਣਦਾ ਹੈ ਜਾਂ ਫਿਰ ਗੁਰੂ ਸੂਰਮਾ, ਜੋ ਅਕਾਲ ਰੂਪ ਹੀ ਹੈ, ਜਾਣਦਾ ਹੈ। ਪਰਮਾਤਮਾ ਦਾ ਸਵੈ-ਪ੍ਰਕਾਸ਼ ਹੀ ਹੈ। *ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥* ਅਤੇ *ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥* ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਇਹ ਸਾਰੀ ਸ੍ਰਿਸ਼ਟੀ ਦੀ ਰਚਨਾ *ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥* ਪੰਜਾਂ ਤੱਤਾਂ ਦੇ ਮੇਲ ਨਾਲ ਸਾਜੀ ਗਈ ਹੈ। ਗੁਰੂ ਜੀ ਫ਼ਰਮਾਉਂਦੇ ਹਨ ਕਿ ਪੰਜਾਂ ਤੱਤਾਂ ਤੋਂ ਸਾਜੀ ਇਸ ਸ੍ਰਿਸ਼ਟੀ ਵਿਚ ਰਜੋ, ਤਮੋ, ਸਤੋ ਗੁਣ ਤਥਾ ਮੋਹ-ਮਾਇਆ ਵੀ ਨਾਲ ਹੀ ਪੈਦਾ ਕੀਤੀ ਹੈ, *ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ॥ ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥ ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥ ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥* ਇਹ ਸ੍ਰਿਸ਼ਟੀ ਅਨੇਕ ਪ੍ਰਕਾਰੀ ਹੈ, *ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥* ਤਥਾ *ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥* ਤਥਾ *ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈ ਬਹੁ ਨਾਨਾ ਰੇ॥ ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥* ਇਸ ਸ੍ਰਿਸ਼ਟੀ ਵਿਚ ੮੪ ਲੱਖ ਜੂਨਾਂ ਪੈਦਾ ਕੀਤੀਆਂ ਹਨ, *ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥* ਸ੍ਰਿਸ਼ਟੀ ਦੀ ਸਰਦਾਰੀ ਮਨੁੱਖ ਨੂੰ ਦਿੱਤੀ ਹੈ ਕਿਉਂਕਿ ਮਨੁੱਖ ਪਾਸ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੯੧੫੮-੦੫੧੦੦*

ਬਾਕੀ ਸਾਰੀਆਂ ਜੂਨਾਂ ਨਾਲੋਂ ਵਿਸ਼ਾਲ ਅਤੇ ਪ੍ਰਫੁੱਲਤ ਬੁੱਧੀ ਹੈ। ਇਸ ਤਰ੍ਹਾਂ ਬਾਕੀ ਦੀਆਂ ਜੂਨਾਂ ਦੇ ਜੀਵ-ਜੰਤੂ, ਪਸ਼ੂ-ਪੰਛੀ ਮਨੁੱਖ ਦੇ ਸੇਵਾਦਾਰ ਬਣ ਗਏ *ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* ਅਕਾਲ ਪੁਰਖ ਦੀ ਰਚਨਾ- ਇਹ ਸ੍ਰਿਸ਼ਟੀ ਬੜੀ ਸੁੰਦਰ, ਬਹੁ-ਰੰਗੀ, ਬਹੁ-ਅਕਾਰੀ, ਬਹੁ-ਭਾਂਤੀ, ਅਤੀ ਮਨਮੋਹਨੀ, ਬਹੁਤ ਹੀ ਗੁੰਝਲਦਾਰ, ਬਹੁਤ ਹੀ ਦਿਲਕਸ਼ ਅਤੇ ਲੁਭਾਉਣੀ ਹੈ। ਜੇਕਰ ਕੇਵਲ ਮਨੁੱਖ ਦੀ ਸਰੀਰਕ ਬਣਤਰ ਨੂੰ ਹੀ ਸੁਹਿਰਦਤਾ ਅਤੇ ਪੂਰੀ ਡੂੰਘਿਆਈ ਨਾਲ ਵੇਖੀਏ ਅਤੇ ਪਰਖੀਏ ਤਾਂ ਮਨੁੱਖ ਦੀ ਬੁੱਧੀ ਦੰਗ ਅਤੇ ਹੈਰਾਂ ਹੋ ਜਾਂਦੀ ਹੈ ਅਤੇ ਕਰਤੇ ਦੀ ਇਹ ਬੇਸ਼ਕੀਮਤੀ ਅਤੇ ਸ਼ਾਨਾਂਮੱਤੀ ਕਿਰਤ ਉਸ ਦੀ ਅਚੰਭਤਾ ਕਰ ਦੇਣ ਦੀ ਕਲਾ ਮਨੁੱਖ ਨੂੰ ਚਕ੍ਰਿਤ ਕਰ ਦਿੰਦੀ ਹੈ। ਪਰੰਤੂ ਇਹ ਵੀ ਇਕ ਦੁਖਦਾਇਕ ਬਾਤ ਹੈ ਕਿ ਕਈ ਮਨੁੱਖ ਇਸ ਅਨਮੋਲ ਦਾਤ, ਸੁੰਦਰ ਸਰੀਰ, ਦੀ ਬਖਸ਼ਿਸ਼ ਕਰਨ ਵਾਲੇ ਦੀ ਸਿਫਤ-ਸਲਾਹ, ਸ਼ਲਾਘਾ ਕਰਨ ਦੀ ਬਜਾਏ ਸਗੋਂ ਇਸ ਲਾਸਾਨੀ ਦਾਤ ਨੂੰ ਨਸ਼ਿਆਂ ਅਤੇ ਵਿਸ਼ੇ-ਵਿਕਾਰਾਂ ਦੁਆਰਾ ਬਰਬਾਦ ਕਰਨ ਵਿਚ ਲੱਗੇ ਹੋਏ ਹਨ। ਇਹ ਮਨੁੱਖ ਦਾ ਨਾਸ਼ੁਕਰਾਪਣ ਹੀ ਹੈ। ਗੁਰੂ ਸਾਹਿਬ ਤਾਂ ਸਾਨੂੰ ਇਸ ਸਭ ਕੁਝ ਤੋਂ ਸੁਚੇਤ ਕਰਦੇ ਹੋਏ ਸਮਝਾਉਂਦੇ ਹਨ, *ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥ ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥* ਅੱਜ ਵਿਗਿਆਨ ਦਾ ਯੁੱਗ ਹੈ। ਵਿਗਿਆਨ ਨੇ ਕੁਦਰਤ ਦੇ ਅਨੇਕਾਂ ਭੇਤ ਅਤੇ ਰਹੱਸ ਨੂੰ ਸਮਝਿਆ ਹੈ ਅਤੇ ਆਯੁਰਵੈਦ ਅਤੇ ਮੈਡੀਕਲ ਸਾਇੰਸ ਵਾਲਿਆਂ ਨੇ ਸਰੀਰ ਦੇ ਭਿੰਨ-ਭਿੰਨ ਅੰਗਾਂ, ਉਨ੍ਹਾਂ ਦੀ ਬਣਤਰ, ਕਾਰਜਸ਼ੀਲਤਾ, ਕਮੀਆਂ, ਕਮਜ਼ੋਰੀਆਂ, ਲੋੜਾਂ ਆਦਿ ਬਾਰੇ ਡੂੰਘੀ ਖੋਜ ਕੀਤੀ ਹੈ ਪਰੰਤੂ ਹਾਲੀ ਵੀ ਬਹੁਤ ਕੁਝ ਅਜਿਹਾ ਹੈ ਜੋ ਖੋਜ ਅਧੀਨ ਹੈ। ਅਕਾਲ ਪੁਰਖ ਦੀ ਇਸ ਰਚਨਾ ਦੇ ਭੇਦ ਅਤੇ ਗੁੰਝਲਤਾਈ ਨੂੰ ਪੂਰੀ ਤਰ੍ਹਾਂ ਜਾਣ ਲੈਣਾ ਮੇਰੇ ਵਿਚਾਰ ਵਿਚ ਮਨੁੱਖ ਦੀ ਸੀਮਤ ਸ਼ਕਤੀ ਵਾਲੀ ਬੁੱਧੀ ਦੇ ਵਸ ਦੀ ਬਾਤ ਹੀ ਨਹੀਂ ਹੈ, *ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥* ਅਕਾਲ ਪੁਰਖ ਦੀ ਰਚਨਾ ਨੂੰ ਪੂਰੀ ਤਰ੍ਹਾਂ ਸਮਝ ਲੈਣਾ ਤਾਂ ਇਕ ਤਰ੍ਹਾਂ ਨਾਲ ਪਰਮਾਤਮਾ ਨੂੰ ਸਮਝਣ ਦੇ ਤੁਲ ਹੈ ਜੋ ਕਿ ਅਸੰਭਵ ਹੈ। *ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* ਪੰਜਾਂ ਤੱਤਾਂ ਦੇ ਬਣੇ ਇਸ ਦਿਸਣ, ਵੇਖਣ ਅਤੇ ਛੂਹਣ ਯੋਗ ਅਤੇ ਪਰਖਣਯੋਗ ਸਰੀਰ ਤੋਂ ਬਿਨਾਂ ਇਸ ਅੰਦਰ ਬਿਰਾਜਮਾਨ, *ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥* ਅਤੇ *ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥* ਅਕਾਲ ਪੁਰਖ ਦੀ ਜੋਤਿ ਅਤੇ ਮਨੁੱਖੀ ਮਨ ਨੂੰ ਵੇਖਿਆ ਜਾਂ ਛੁਹਿਆ ਨਹੀਂ ਜਾ ਸਕਦਾ ਹਾਲਾਂ ਕਿ ਸਾਰੇ ਸਰੀਰ ਨੂੰ ਗਤੀ ਦੇਣ ਵਾਲੀ, ਸੰਚਾਲਨ ਕਰਨ ਵਾਲੀ ਅਕਾਲ ਪੁਰਖ ਦੀ ਜੋਤਿ 'ਆਤਮਾ' ਅਤੇ ਮਨੁੱਖ ਤੋਂ ਚੰਗੇ-ਮਾੜੇ ਕਾਰਜ ਕਰਵਾਉਣ, ਹਰ ਕਰਮ ਦਾ ਪ੍ਰਤੀਕਰਮ ਦੇਣ, ਵਾਲਾ ਸਰੀਰ ਦਾ ਰਥਵਾਨ 'ਮਨ' ਹੀ ਹੈ। ਹਾਂ! ਮਨੁੱਖ ਦਾ ਹਿਰਦਾ (ਦਿਲ) ਛੂਹਣਯੋਗ ਹੈ।

ਆਯੁਰਵੈਦ ਅਤੇ ਮੈਡੀਕਲ ਸਾਇੰਸ ਰਾਹੀਂ ਇਸ ਦੇ ਰੋਗਾਂ ਦਾ ਇਲਾਜ ਵੀ ਕੀਤਾ ਜਾਂਦਾ ਹੈ। ਨਿਸਚੇ ਹੀ ਆਤਮਾ, ਪਰਮਾਤਮਾ ਦਾ ਹੀ ਅੰਸ਼ ਹੈ। ਪਰੰਤੂ ਇਨ੍ਹਾਂ ਦੋਹਾਂ ਦੀ ਆਪਸ ਵਿਚ ਵਿੱਥ ਕਿਵੇਂ ਪੈ ਗਈ? ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਮਹੱਤਵਪੂਰਨ ਬਾਣੀ ਵਿਚ ਸਪਸ਼ਟ ਕਰਦੇ ਹਨ ਕਿ ਮਾਤਾ ਦੇ ਗਰਭ ਵਿਚ ਤਾਂ ਇਹ ਆਤਮਾ ਪਰਮਾਤਮਾ ਦੇ ਸਿਮਰਨ ਵਿਚ ਲੀਨ ਰਹਿੰਦਿਆਂ ਪਰਮਾਤਮਾ ਨਾਲ ਜੁੜੀ ਹੀ ਰਹੀ ਅਤੇ ਪਰਮਾਤਮਾ ਉਸ ਨੂੰ ਦੁਨੀਆਵੀ ਮਾਇਆ ਦੀ ਅੱਗ ਤੋਂ ਬਚਾਅ ਰੱਖਦਾ ਹੈ *ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥* ਸ੍ਰੀ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਇਸ ਤੋਂ ਅਗਲੀ ਸਥਿਤੀ ਬਾਰੇ ਸਮਝਾਉਂਦੇ ਹਨ, *ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥* ਤਥਾ *ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥ ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥* ਸਪਸ਼ਟ ਹੈ ਕਿ ਆਤਮਾ ਚੇਤਨਾ ਸ਼ਕਤੀ ਦੇ ਨਾਲ ਹੀ ਮਾਇਆ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੇ ਵੀ ਜਨਮ ਲਿਆ। ਬਸ ਜਨਮ ਉਪਰੰਤ ਹੀ ਮਾਇਆ ਨੇ ਆਪਣੀ ਖੇਡ ਰਚੀ ਅਤੇ ਮਨੁੱਖੀ ਮਨ ਨੂੰ ਭਰਮਾ ਲਿਆ ਅਤੇ ਆਪਣੇ ਮੋਹ ਮਾਇਆ ਜਾਲ ਵਿਚ ਬੁਰੀ ਤਰ੍ਹਾਂ ਉਲਝਾ ਲਿਆ ਅਤੇ ਇਸ ਤਰ੍ਹਾਂ ਆਤਮਾ ਅਤੇ ਪਰਮਾਤਮਾ ਦਰਮਿਆਨ ਕੂੜ ਦੀ ਪਾਲ ਖੜ੍ਹੀ ਹੋ ਗਈ। ਮਨੁੱਖੀ ਜਨਮ ਦਾ *ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥* ਨਿਸ਼ਾਨਾ ਮਿਥਿਆ ਗਿਆ ਹੈ। ਇਸ ਮਾਇਆ ਦੀ ਸ਼ਕਤੀ ਨਾਲ ਚੁੰਧਿਆਈ ਹੋਈ ਆਤਮਾ ਅੰਦਰ ਚਾਨਣ ਕਿਵੇਂ ਹੋਵੇ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਸਪਸ਼ਟ ਕਰਦੇ ਹਨ:

*ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥*
*ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥*
*ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥* *(ਪੰਨਾ ੨੫)*

ਮਾਇਆ ਦੀ ਖੇਡ ਨੂੰ ਇਸ ਤਰ੍ਹਾਂ ਸਪਸ਼ਟ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਬੀਮਾਰੀ ਦਾ ਇਲਾਜ ਵੀ ਸ਼ਬਦ ਵਿਚ ਹੀ ਸਮਝਾਉਂਦੇ ਹਨ:

*ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥੨॥ ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥* *(ਪੰਨਾ ੨੬)*

ਅਰਥਾਤ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਦਿਆਂ ਆਪਣੇ ਮਨ ਦੀਆਂ ਸਰੀਰਕ ਭੁੱਖਾਂ ਉੱਤੇ ਸਿਧਾਂਤਕ ਕੁੰਡਾ (ਸਤ, ਸੰਤੋਖ ਅਤੇ ਸੰਜਮ) ਦਾ ਕੁੰਡਾ ਕਾਇਮ ਕਰਕੇ ਅਤੇ ਜੀਵਨ ਦਾ ਅਧਾਰ 'ਸੱਚ' ਨੂੰ ਬਣਾ ਕੇ ਮੱਧਮ ਪੈ ਚੁੱਕੀ ਆਤਮਿਕ-ਲੋਅ ਨੂੰ ਮੁੜ ਪ੍ਰਚੰਡ ਕੀਤਾ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਕੂੜ ਦੀ ਪਾਲ ਹਟ ਜਾਵੇਗੀ ਅਤੇ ਆਤਮਾ ਦਾ ਪਰਮਾਤਮਾ ਨਾਲ ਪੁਨਰ ਮਿਲਾਪ ਸੰਭਵ ਹੋ ਸਕੇਗਾ।

---

ਸਤਿਗੁਰੂ ਜੀ ਸੰਸਾਰ ਨੂੰ ਸਮੁੰਦ-ਸਾਗਰ ਕਹਿੰਦੇ ਹਨ। ਇਸ ਵਿਸ਼ਾਲ ਸੰਸਾਰ ਵਿਚ ਲੋਭ, ਲਾਲਚ, ਤ੍ਰਿਸ਼ਨਾਵਾਂ, ਲਾਲਸਾਵਾਂ, ਈਰਖਾ, ਦਵੈਸ਼, ਮੰਦ-ਭਾਵਨਾਵਾਂ ਦੀਆਂ ਲਹਿਰਾਂ ਉਠ ਰਹੀਆਂ ਹਨ ਅਤੇ ਇਸ ਨੇ ਭਵਸਾਗਰ ਦਾ ਰੂਪ ਧਾਰਨ ਕੀਤਾ ਹੋਇਆ ਹੈ ਅਤੇ ਮਨੁੱਖੀ ਆਤਮਾ ਇਸ ਭਵਸਾਗਰ ਦੀ ਘੁੰਮਣਘੇਰੀ ਵਿਚ ਉਲਝ ਕੇ ਰਹਿ ਜਾਂਦੀ ਹੈ। ਬਸ ਇਹੋ ਹੀ ਸਥਿਤੀ ਸਭ ਤੋਂ ਮਹੱਤਵਪੂਰਨ ਹੈ ਜਦੋਂ ਮਨ ਨੇ ਫੈਸਲਾ ਕਰਨਾ ਹੈ ਕਿ ਉਸ ਨੇ ਭਵਸਾਗਰ ਵਿਚ ਗੁਣਾਂ ਦੀ ਸਾਂਝ ਪਾਉਣੀ ਹੈ ਜਾਂ ਔਗੁਣਾਂ ਦੀ ਪੰਡ ਬੰਨ੍ਹਣੀ ਹੈ ਭਾਵ ਅੰਮ੍ਰਿਤ ਅਤੇ ਬਿਖ ਵਿੱਚੋਂ ਇਕ ਨੂੰ ਚੁਣਨਾ ਹੁੰਦਾ ਹੈ। ਮਾਇਆ ਜਾਲ ਬਹੁਤ ਹੀ ਦਿਲ-ਖਿਚਵਾਂ, ਲੁਭਾਣਾ, ਆਕਰਸ਼ਿਤ ਕਰਨ ਵਾਲਾ ਅਤੇ ਸੁਆਦਲਾ ਹੁੰਦਾ ਹੈ। ਸਤਿਗੁਰੂ ਇਉਂ ਸਥਿਤੀ ਨੂੰ ਸਪਸ਼ਟ ਕਰਦੇ ਹਨ:

*ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥* *(ਪੰਨਾ ੯੫੬)*

ਅਤੇ

*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥* *(ਪੰਨਾ ੭੨੯)*

ਸ੍ਰੀ ਗੁਰੂ ਨਾਨਕ ਦੇਵ ਜੀ ਲੋਕਾਈ ਨੂੰ ਸਥਿਤੀ ਸਪਸ਼ਟ ਕਰਨ ਲਈ ਬਹੁਤ ਹੀ ਵਿਸਤ੍ਰਿਤ ਰੂਪ ਵਿਚ ਸਮਝਾਉਂਦੇ ਹਨ ਤਾਂ ਹੀ *ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥* ਕਿਹਾ ਗਿਆ ਹੈ। ਇਹ ਸੰਸਾਰ ਸਮੁੰਦਰ, ਜੋ ਛੋਟੇ ਰੂਪ ਵਿਚ ਮਨੁੱਖੀ ਸਰੀਰ ਵੀ ਹੈ, ਮਨ ਵੱਲੋਂ ਦੋਹਾਂ ਰਸਤਿਆਂ ਵਿੱਚੋਂ ਕੀਤੀ ਜਾਂਦੀ ਚੋਣ ਬਾਰੇ ਇਸ ਤਰ੍ਹਾਂ ਦੱਸਦੇ ਹਨ:

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥੧॥*
*ਦਾਦਰ ਤੂ ਕਬਹਿ ਨ ਜਾਨਸਿ ਰੇ॥*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥੧॥ ਰਹਾਉ॥*
*ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥*
*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥੨॥*
*ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥*
*ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥* *(ਪੰਨਾ ੯੯੦)*

ਇਸ ਤਰ੍ਹਾਂ ਇਸ ਸ਼ਬਦ ਦੁਆਰਾ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਪਵਿੱਤਰ ਜਲ ਅੰਦਰ ਕੰਵਲ ਫੁੱਲ ਅਤੇ ਡੱਡੂ ਦੋਵੇਂ ਵੱਸਦੇ ਹਨ। ਕੰਵਲ ਫੁੱਲ ਇਸ ਜਲ ਵਿੱਚੋਂ ਜੋ ਅੰਮ੍ਰਿਤ ਦਾ ਅੰਸ਼ ਹੈ, ਉਹ ਪ੍ਰਾਪਤ ਕਰਦਾ ਹੈ ਪਰੰਤੂ ਡੱਡੂ ਜਲ ਉੱਤੇ ਜਮ੍ਹਾਂ ਹੋਏ ਗੰਦੇ ਜਾਲੇ ਨੂੰ ਹੀ ਖਾਂਦਾ ਹੈ। ਉਹ ਹੀ ਉਸ ਨੂੰ ਸੁਆਦਲਾ ਲੱਗਦਾ ਹੈ। ਗੁਰੂ ਸਾਹਿਬ ਇਸ ਕਾਮੀ, ਤ੍ਰਿਸ਼ਨਾਲੂ ਅਤੇ ਲੋਭੀ ਮਨ ਨੂੰ ਤਾੜਨਾ ਕਰਦੇ ਹਨ ਕਿ ਇਹ ਤੇਰੀ ਤ੍ਰਾਸਦੀ ਹੀ ਹੈ ਕਿ ਤੂੰ ਸੰਸਾਰ ਸਾਗਰ ਵਿੱਚੋਂ ਜਾਲੇ ਰੂਪੀ ਬਿਖ ਭੱਖ ਰਿਹਾ ਹੈਂ ਅਤੇ ਅੰਮ੍ਰਿਤ ਨੂੰ

ਅਣਡਿੱਠ ਕਰ ਰਿਹਾ ਹੈਂ। ਡੱਡੂ ਵਾਂਗ ਤੂੰ ਅੰਮ੍ਰਿਤ ਦੀ ਕਦਰ ਨਹੀਂ ਜਾਣਦਾ। ਭੌਰਾ ਜਲ ਵਿਚ ਨਹੀਂ ਵੱਸਦਾ ਪਰੰਤੂ ਉਹ ਕੰਵਲ ਦੀਆਂ ਖ਼ੂਬੀਆਂ ਤੋਂ ਜਾਣੂ ਹੈ ਅਤੇ ਉਹ ਉਨ੍ਹਾਂ ਦਾ ਗੁਣਗਾਣ ਕਰਨ ਵਿਚ ਮਸਤ ਰਹਿੰਦਾ ਹੈ। ਇਸੇ ਤਰ੍ਹਾਂ ਕੰਵਲ ਫੁੱਲ ਚੰਦਰਮਾ ਨੂੰ ਦੂਰੋਂ ਵੇਖ ਕੇ ਆਪਣੀ ਅੰਦਰਲੀ ਗਿਆਤ ਦੇ ਸਬੱਬ ਕਮੀਆਂ (ਰਾਤ ਨੂੰ ਖਿੜਨ ਵਾਲਾ) ਕੰਵਲ ਖਿੜਦਾ ਹੈ ਅਤੇ ਆਪਣਾ ਸੀਸ ਨਿਵਾਉਂਦਾ ਹੈ। ਸਤਿਗੁਰੂ ਜੀ ਇਕ ਹੋਰ ਮਿਸਾਲ ਵੀ ਪੇਸ਼ ਕਰਦੇ ਹਨ ਕਿ ਪਸ਼ੂ ਦੀ ਦੁੱਧ ਵਾਲੀ ਝੋਲੀ ਨੂੰ ਚਿਮੜਿਆ ਚਿੱਚੜ ਦੁੱਧ ਅੰਮ੍ਰਿਤ ਪ੍ਰਾਪਤ ਨਹੀਂ ਕਰਦਾ ਸਗੋਂ ਪਸ਼ੂ ਦਾ ਖ਼ੂਨ ਚੂਸਦਾ ਹੈ ਅਤੇ ਉਸੇ ਵਿਚ ਮਸਤ ਰਹਿੰਦਾ ਹੈ। ਇਹੋ ਹੀ ਮਨੁੱਖੀ ਮਨ ਦੀ ਹਾਲਤ ਹੈ।

ਜੀਵਤ ਸੰਸਾਰ ਵਿਚ ਮਨ ਦਾ ਬਹੁਤ ਮਹੱਤਵ ਹੈ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਮਨ ਜੀਵਤ ਸੰਸਾਰ ਦੀ ਜ਼ਿੰਦਗੀ ਦਾ ਕੇਂਦਰ ਬਿੰਦੂ ਹੈ ਅਤੇ ਚਾਲਕ ਹੈ। ਮਨੁੱਖ, ਪਸ਼ੂ, ਪੰਛੀ, ਧਰਤੀ ਉੱਤੇ ਰੇਂਗ ਕੇ ਚੱਲਣ ਵਾਲੇ ਜਾਂ ਜਲ ਵਿਚ ਰਹਿਣ ਵਾਲੇ ਜਾਂ ਇੱਕੋ ਥਾਂ ਪਸਰੇ ਰਹਿਣ ਵਾਲੇ ਸਾਰੇ ਜੀਵ-ਜੰਤੂਆਂ ਅੰਦਰ 'ਮਨ' ਮੌਜੂਦ ਹੈ ਅਤੇ ਉਨ੍ਹਾਂ ਨੂੰ ਹਰ ਪ੍ਰਕਾਰੀ ਹਿਲ-ਜੁਲ ਪ੍ਰਕ੍ਰਿਆ ਨੂੰ ਸੰਚਾਲਨ ਕਰਨ ਅਤੇ ਸੇਧ ਦੇਣ ਵਾਲਾ ਮਨ ਹੀ ਹੈ। ਮਨ ਦਾ ਸਿੱਧਾ ਸਬੰਧ ਦਿਮਾਗ ਨਾਲ ਹੈ। ਦਿਮਾਗ ਵਿੱਚੋਂ ਪੈਦਾ ਹੋਏ ਫੁਰਨਿਆਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਮਨ ਹੀ ਇੰਦਰੀਆਂ ਨੂੰ ਸੇਧ ਦਿੰਦਾ ਹੈ। ਮਨੁੱਖ ਤੋਂ ਬਿਨਾਂ ਬਾਕੀ ਦੇ ਜੀਵ-ਜੰਤੂਆਂ ਅੰਦਰ ਮਨ ਦੀਆਂ ਗਤੀਵਿਧੀਆਂ, ਸ਼ਕਤੀ ਜਾਂ ਕਾਰਜਸ਼ੀਲਤਾ ਬਹੁਤ ਸੀਮਤ ਹੀ ਹੁੰਦੀ ਹੈ। ਮਨ ਵਿਚ ਗੁਣ ਅਤੇ ਅਉਗਣ ਦੋਵੇਂ ਹੀ ਮੌਜੂਦ ਹੁੰਦੇ ਹਨ ਭਾਵ ਨੇਕੀ ਅਤੇ ਬਦੀ ਦੀ ਭਾਵਨਾ। ਜਦੋਂ ਗੁਣ ਜਾਂ ਨੇਕੀ ਭਾਰੂ ਹੋਵੇ ਤਾਂ ਇਹ ਜੀਵ ਚੰਗਿਆਈਆਂ ਕਰਦਾ ਹੈ- ਭਲੇ ਕੰਮ ਕਰਦਾ ਹੈ। ਪਰਉਪਕਾਰ ਕਰਦਾ ਹੈ। ਪਰੰਤੂ ਜਦੋਂ ਅਉਗਣ ਜਾਂ ਬਦੀ ਭਾਰੂ ਹੋ ਜਾਵੇ ਤਾਂ ਇਹ ਜੀਵ ਬੁਰਿਆਈਆਂ ਕਰਦਾ ਹੈ- ਪਾਪ ਕਰਦਾ ਹੈ। ਅਤਿ ਮਲੀਨ ਅਤੇ ਮਾੜੇ ਧੰਦੇ ਕਰਦਾ ਹੈ। ਇਸ ਤਰ੍ਹਾਂ ਮਨ ਵੱਲੋਂ ਕੀਤੇ/ਕਰਵਾਏ ਜਾਂਦੇ ਮੰਦੇ ਕੰਮਾਂ ਕਾਰਨ ਆਤਮਾ-ਪਰਮਾਤਮਾ ਦੇ ਮਿਲਾਪ ਦਰਮਿਆਨ ਕੂੜਿ ਦੀ ਪਾਲ ਖੜ੍ਹੀ ਹੋ ਜਾਂਦੀ ਹੈ। ਤਕਰੀਬਨ ਸਾਰੇ ਹੀ ਧਰਮ ਮਨੁੱਖੀ ਜ਼ਿੰਦਗੀ ਦਾ ਲਕਸ਼ ਮੁਕਤੀ ਭਾਵ ਆਤਮਾ ਦੇ ਪਰਮਾਤਮਾ ਨਾਲ ਪੁਨਰ ਮਿਲਾਪ ਨੂੰ ਹੀ ਮੰਨਦੇ ਹਨ ਅਤੇ ਇਸ ਪ੍ਰਭੂ ਮਿਲਾਪ ਦੀ ਪ੍ਰਾਪਤੀ ਲਈ ਹੀ ਉਪਦੇਸ਼ ਕਰਦੇ ਹਨ। ਜੀਵਨ ਦਾ ਲਕਸ਼ ਮੁਕਤੀ ਪ੍ਰਾਪਤ ਕਰਨਾ ਦੱਸਦਿਆਂ ਬਾਮ ਮਾਰਗੀਆਂ ਨੇ ਮਨ ਦੀਆਂ ਤਰੰਗਾਂ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਖਾਸ ਕਰਕੇ ਕਾਮੁਕ ਪ੍ਰਵਿਰਤੀਆਂ ਦੀ ਤ੍ਰਿਪਤੀ ਅਤੇ ਸੰਤੁਸ਼ਟੀ ਦਾ ਮਾਰਗ ਪ੍ਰਚਾਰਿਆ। ਇਸ ਨਾਲ ਸਮਾਜ ਵਿਚ ਬਹੁਤ ਵੱਡਾ ਹੁੜਦੰਗ ਮਚ ਗਿਆ। ਪਵਿੱਤਰ ਰਿਸ਼ਤੇ ਤਾਰ-ਤਾਰ ਹੋਣ ਲੱਗੇ ਅਤੇ ਮਨੁੱਖ ਇਕ ਤਰ੍ਹਾਂ ਸਭਿਆ ਸਮਾਜ ਦਾ ਅੰਗ ਨਾ ਹੋ ਕੇ ਜੰਗਲੀ ਜੀਵ ਵਰਗੀ ਜ਼ਿੰਦਗੀ ਜਿਉਣ ਲੱਗਿਆਂ। ਇਸ ਦੇ ਪ੍ਰਤੀਕਰਮ ਵਜੋਂ ਜੋਗੀਆਂ, ਨਾਥਾਂ ਅਤੇ ਸੰਨਿਆਸੀਆਂ ਨੇ ਗ੍ਰਹਿਸਤ ਤਥਾ ਇਸਤਰੀ ਤੋਂ ਕਿਨਾਰਾ ਕਰਨ ਭਾਵ ਸਮਾਜ ਤੋਂ ਭਗੌੜਾ ਹੋਣ, ਹੱਠ, ਜੋਗ, ਜ਼ੁਹਦ

ਤਪਸਿਆ, ਸਰੀਰ ਨੂੰ ਵੱਖ-ਵੱਖ ਤਰੀਕਿਆਂ ਨਾਲ ਕਸ਼ਟ ਦੇ ਕੇ ਵਿਸ਼ੇ ਵਿਕਾਰਾਂ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਮੁੱਢੋਂ ਹੀ ਖਤਮ ਕਰਕੇ ਮਨ ਨੂੰ ਮਾਰਨ ਦਾ ਮਾਰਗ ਪ੍ਰਚਾਰਿਆ ਅਤੇ ਆਪ ਅਮਲੀ ਰੂਪ ਵਿਚ ਅਜਿਹਾ ਹੀ ਜੀਵਨ ਜਿਉਣ ਲੱਗ ਪਏ। ਪਰੰਤੂ ਆਪਣੀਆਂ ਕਾਮੁਕ ਬਿਰਤੀਆਂ ਉਤੇ ਕਾਬੂ ਨ ਪਾ ਸਕੇ। ਇਸ ਤਰ੍ਹਾਂ ਕਰਨ ਨਾਲ ਜਿਥੇ ਇਸਤਰੀ ਨੂੰ ਬਘਿਆੜੀ, ਬਾਘਣ, ਨਰਕਾਂ ਲਈ ਜ਼ਿੰਮੇਵਾਰ ਅਤੇ ਪੈਰ ਦੀ ਜੁੱਤੀ ਕਰਕੇ ਵੇਖਿਆ ਜਾਣ ਲੱਗਾ ਉਥੇ ਸਮਾਜਿਕ ਸੰਤੁਲਨ ਵਿਗੜਨ ਲੱਗਾ। ਗੁਰਮਤਿ ਨੇ ਇਨ੍ਹਾਂ ਦੋਹਾਂ ਅੰਤਤਾਈ ਧਾਰਨਾਵਾਂ ਵਾਲੇ ਮਾਰਗਾਂ ਨੂੰ ਗ਼ੈਰਕੁਦਰਤੀ ਅਤੇ ਗ਼ੈਰਮਨੁੱਖੀ ਮੰਨਦਿਆਂ ਵਿਚਕਾਰਲਾ ਰਸਤਾ ਦੱਸਿਆ ਜੋ *ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥* ਅਤੇ *ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਨੀ ਹੇ॥* ਤਥਾ *ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥* ਅਤੇ *ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥ ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥* ਅਤੇ ਜਗਤ ਜਨਨੀ ਇਸਤਰੀ ਪ੍ਰਤੀ ਕੀਤੇ ਗਏ ਭੱਦੇ ਪ੍ਰਚਾਰ ਨੂੰ ਰੱਦ ਕਰਦਿਆਂ ਗੁਰਮਤਿ ਨੇ ਉਸ ਨੂੰ ਰਾਜਿਆਂ, ਮਹਾਰਾਜਿਆਂ ਦੀ ਜਨਨੀ ਅਤੇ ਬੱਤੀ ਸੁਲੱਖਣੀ ਕਹਿ ਕੇ ਮਾਣ ਬਖਸਿਆ, *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* ਅਤੇ *ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥ ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥ ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥ ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥* ਗੁਰਮਤਿ ਵੀ *ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* ਤਥਾ *ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥* ਮਨੁੱਖ ਮਾਤਰ ਲਈ ਇਹੋ ਹੀ ਲਕਸ਼ ਮਿੱਥਦੀ ਹੈ। ਕਿਉਂਕਿ ਮਨੁੱਖ ਪਾਸ ਬੁੱਧੀ ਦਾ ਭੰਡਾਰ ਵਧੇਰਾ ਹੈ ਜਦੋਂ ਕਿ ਪਸ਼ੂ, ਪੰਛੀਆਂ, ਜੀਵ-ਜੰਤੂਆਂ ਵਿਚ ਇਹ ਬਹੁਤ ਹੀ ਘੱਟ ਮਾਤਰਾ ਵਿਚ ਹੁੰਦੀ ਹੈ ਇਸ ਲਈ ਮਨੁੱਖ ਪ੍ਰਭੂ ਨਾਲ ਪੁਨਰ-ਮਿਲਾਪ ਲਈ ਸਾਰਥਕ ਯਤਨ ਕਰਨ ਦੇ ਯੋਗ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ 'ਜਪੁ' ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਸਰੂਪ, ਕਾਲ ਰਹਿਤ ਅਤੇ ਸਵੈ-ਪ੍ਰਕਾਸ਼ ਹੋਣ ਦਾ ਚਿਤਰਨ ਅਤੇ ਉਸ ਨੂੰ ਪਾਉਣ ਦੀ ਵਿਧੀ ਦਾ ਵਰਣਨ ਮੂਲਮੰਤਰ ਵਿਚ ਇਉਂ ਕਰਦੇ ਹਨ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥* *(ਪੰਨਾ ੧)*

ਭਾਵ ਮਨੁੱਖ ਨੂੰ ਆਪਣਾ ਜੀਵਨ ਲਕਸ਼ ਪ੍ਰਭੂ ਨਾਲ ਪੁਨਰ ਮਿਲਾਪ ਪ੍ਰਾਪਤ ਕਰਨ ਲਈ ਸੱਚੇ ਗੁਰੂ ਦੀ ਕਿਰਪਾ ਦੀ ਲੋੜ ਹੈ ਕਿਉਂਕਿ ਕੱਚੇ ਗੁਰੂ ਰਾਹੀਂ ਕੋਈ ਵੀ

ਪ੍ਰਾਪਤੀ ਸੰਭਵ ਨਹੀਂ ਹੈ। *ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥* ਇਹ ਸੱਚਾ ਗੁਰੂ ਹੀ ਮਨੁੱਖੀ ਮਨ ਨੂੰ ਸਹੀ ਸੇਧ ਦੇ ਕੇ ਗੁਰਮੁਖ ਗਾਡੀ ਰਾਹ ਪਾਉਂਦਾ ਹੈ ਇਸੇ ਕਰਕੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦੱਸਿਆ ਰਾਹ *ਹੁਕਮਿ ਰਜਾਈ ਚਲਣਾ* ਸਹੀ ਮਾਰਗ ਹੈ। ਗੁਰਮਤਿ ਵਿਚ ਗੁਰੂ ਦੀ ਮਤਿ ਅਨੁਸਾਰ ਪ੍ਰਭੂ ਦੀ ਰਜ਼ਾ ਵਿਚ ਆਪਣਾ ਜੀਵਨ ਜਿਉਣ ਵਾਲੇ ਨੂੰ ਗੁਰਮੁਖ ਅਤੇ ਜੋ ਮਨੁੱਖ ਆਪਣੇ ਚੰਚਲ, ਸ਼ਾਤਰ ਅਤੇ ਲੋਭੀ ਮਨ ਦੀ ਮਤ ਅਨੁਸਾਰ ਜੀਵਨ ਜਿਉਂਦਾ ਹੈ, ਉਸ ਨੂੰ ਮਨਮੁਖ ਕਿਹਾ ਗਿਆ ਹੈ। ਗੁਰੂ ਜੀ ਅਤੇ ਬਾਬਾ ਫਰੀਦ ਜੀ ਇਸ ਤਰ੍ਹਾਂ ਸਮਝਾਉਂਦੇ ਹਨ:

*- ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ॥*
*ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ॥*
*ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ॥੬॥*
*ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ॥*
*ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ॥*
*ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ॥੭॥*
*ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥*
*ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥*
*ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥* *(ਪੰਨਾ ੬੩੫-੩੬)*
*- ਗੁਰ ਕੀ ਮਤਿ ਤੂੰ ਲੇਹਿ ਇਆਨੇ॥*
*ਭਗਤਿ ਬਿਨਾ ਬਹੁ ਡੂਬੇ ਸਿਆਨੇ॥* *(ਪੰਨਾ ੨੮੮)*
*- ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥* *(ਪੰਨਾ ੪੮੮)*

ਆਪਣੀ ਆਦਤਨ ਚੰਚਲਤਾਈ ਵਿਚ ਉਲਝੇ ਰਹਿਣ ਕਾਰਨ ਮਨ ਦੇ ਪ੍ਰਭੂ ਦੀ ਜੋਤਿ ਤੋਂ ਦੂਰ ਰਹਿਣ ਵਾਲੀ ਮਨੋਬਿਰਤੀ ਦੀ ਤ੍ਰਾਸਦੀ ਨੂੰ ਨੰਗਾ ਕਰਦਿਆਂ ਭਗਤ ਕਬੀਰ ਜੀ ਮਨ ਨੂੰ ਸਾਰੇ ਭਰਮ-ਭੁਲੇਖੇ ਛੱਡ ਕੇ ਇਕੋ ਜੋਤਿ ਨਾਲ ਜੁੜਨ ਦੀ ਪ੍ਰੇਰਨਾ ਕਰਦੇ ਹਨ, *ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥ ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥੨॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ॥* ਪਰਮਾਤਮਾ ਦੀ ਰਜ਼ਾ ਵਿਚ ਚੱਲਣ ਲਈ ਮਨੁੱਖ ਨੂੰ ਸ੍ਰੀ ਗੁਰੂ ਅਮਰ ਦਾਸ ਜੀ ਵੱਲੋਂ ਦੱਸੀ ਜੁਗਤ *ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* ਗੁਰੂ ਅੱਗੇ ਮੁਕੰਮਲ ਸਮਰਪਣ ਕਰਨ ਦੀ ਲੋੜ ਹੈ। ਗੁਰਬਾਣੀ ਇਉਂ ਵੀ ਉਪਦੇਸ਼ ਕਰਦੀ ਹੈ, *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

ਕਿਉਂਕਿ ਜੋ ਕੁਝ ਵੀ ਮਨੁੱਖ ਪਾਸ ਹੈ ਉਹ ਸਭ ਅਕਾਲ ਪੁਰਖ ਦੀ ਹੀ ਮਹਾਨ

ਦਾਤਿ ਹੈ। ਬਖਸਿਸ਼ ਹੈ। ਇਸ ਅਟੱਲ ਸਚਾਈ ਨੂੰ ਸਮਝਦਿਆਂ ਮਨੁੱਖ ਨੇ ਇਸ ਮਨ ਨੂੰ ਸਤਿਗੁਰਾਂ ਦੇ ਚਰਣਾਂ ਨਾਲ ਜੋੜ ਕੇ ਮਨ ਦੀਆਂ ਤ੍ਰਿਸ਼ਨਾਵਾਂ, ਮੰਦ ਭਾਵਨਾਵਾਂ, ਲਾਲਸਾਵਾਂ, ਹਉਮੈ, ਹੰਕਾਰ, ਕਾਮ, ਕ੍ਰੋਧ ਆਦਿ ਉੱਤੇ ਜਿੱਤ ਪ੍ਰਾਪਤ ਕਰਨੀ ਹੁੰਦੀ ਹੈ। ਫਿਰ ਨਿਸਚੇ ਹੀ ਚੰਚਲ ਮਨ ਵਿਚ ਟਿਕਾਓ ਆ ਜਾਂਦਾ ਹੈ। ਇਸ ਮਾਨਸਿਕ ਸਥਿਤੀ ਸਬੰਧੀ ਭਗਤ ਰਾਮਾਨੰਦ ਜੀ ਇਉਂ ਫੁਰਮਾਉਂਦੇ ਹਨ, *ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ ਰਹਾਉ॥ ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥* ਇਸ ਤਰ੍ਹਾਂ ਮਨੁੱਖ ਨੂੰ ਇਹ ਸਥਿਤੀ ਪ੍ਰਾਪਤ ਹੋ ਜਾਂਦੀ ਹੈ ਪਰੰਤੂ ਇਹ ਪ੍ਰਾਪਤੀ ਗੁਰ-ਸ਼ਬਦ ਦੁਆਰਾ ਹੀ ਹੋ ਸਕਦੀ ਹੈ। ਜਿਸ ਤਰ੍ਹਾਂ ਇਕ ਪੰਥਕ ਕਵੀ ਚੂਹਾਂ ਭੱਟ ਨੇ ਠੀਕ ਹੀ ਕਿਹਾ ਹੈ:-

*ਚਿਤ ਚਰਣ ਕਮਲ ਕਾ ਆਸਰਾ ਚਿਤ ਚਰਣ ਕਮਲ ਸੰਗ ਜੋੜੀਏ।*
*ਮਨ ਲੋਚੈ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਏ।*

ਗੁਰਮਤਿ ਵਾਰ-ਵਾਰ ਇਹ ਸਪਸ਼ਟ ਕਰਦੀ ਹੈ ਕਿ ਪਰਮਾਤਮਾ ਦੀ ਜੋਤਿ ਸਰਬ ਵਿਆਪਕ ਹੈ। *ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥* ਸਪਸ਼ਟ ਹੈ ਕਿ ਪਰਮਾਤਮਾ ਦੀ ਜੋਤਿ ਅਕਾਸ਼ਪਤਾਲ ਧਰਤਿ ਅਤੇ ਬਨਸਪਤੀ ਵਿਚ ਅਤੇ ਮਨੁੱਖ ਦੀ ਧੁਰ ਆਤਮਾ ਵਿਚ ਵੀ ਸੁਸ਼ੋਭਿਤ ਹੈ ਅਤੇ ਸਾਰਿਆਂ ਅੰਦਰ ਉਸ ਜੋਤਿ ਦਾ ਹੀ ਚਾਨਣ ਹੈ। ਮਨੁੱਖ ਨੇ ਉਸ ਜੋਤਿ ਨੂੰ ਆਪਣੇ ਅੰਦਰੋਂ ਹੀ ਲੱਭਣਾ ਹੈ। ਆਪਣੇ ਮਨ ਨੂੰ ਹੀ ਖੋਜਣਾ ਹੈ। ਗੁਰਮਤਿ ਪਰਮਾਤਮਾ ਦੀ ਜੋਤਿ ਦੀ ਸਰਬ-ਵਿਆਪਕਤਾ ਬਾਰੇ ਇਉਂ ਗਿਆਨ ਕਰਾਉਂਦੀ ਹੈ:

*- ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥* *(ਪੰਨਾ ੧੩)*
*- ਊਰਮ ਧੂਰਮ ਜੋਤਿ ਉਜਾਲਾ॥*
*ਤੀਨਿ ਭਵਣ ਮਹਿ ਗੁਰ ਗੋਪਾਲਾ॥* *(ਪੰਨਾ ੯੩੦)*
*- ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* *(ਪੰਨਾ ੪੬੩)*
*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥* *(ਪੰਨਾ ੬੯੫)*
*- ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥* *(ਪੰਨਾ ੧੩੩)*
*- ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥* *(ਪੰਨਾ ੫੯੬)*

ਮਨੁੱਖੀ ਆਤਮਾ, ਜੋ ਪਰਮਾਤਮਾ ਦਾ ਹੀ ਇਕ ਅੰਸ਼ ਹੈ, ਨੂੰ ਪਰਮ ਸਤਿ ਨਾਲ ਅਭੇਦ ਹੋਣ ਲਈ ਦੋਹਾਂ ਵਿਚਕਾਰ ਮੌਜੂਦ ਮਨ ਦੀ ਹਉਮੈਂ, ਲਾਲਚ, ਲਾਲਸਾਵਾਂ, ਵਿਸ਼ੇ-ਵਿਕਾਰ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਗਿਆਨਤਾ ਨੂੰ ਜਿੱਤਣਾ ਜ਼ਰੂਰੀ ਹੈ ਕਿਉਂਕਿ ਮਨ ਦੀਆਂ ਇਨ੍ਹਾਂ ਫਿਤਰਤੀ ਕਿਰਿਆਵਾਂ ਕਾਰਨ ਹੀ ਆਤਮਾ

ਉੱਤੇ ਭਰਮ-ਭੁਲੇਖਿਆਂ ਦੀ ਧੁੰਦ ਪੈ ਜਾਂਦੀ ਹੈ ਅਤੇ ਆਤਮਾ ਅਤੇ ਪਰਮਾਤਮਾ ਵਿਚਕਾਰ ਕੂੜ ਦੀ ਪਾਲਿ ਖੜ੍ਹੀ ਹੋ ਜਾਂਦੀ ਹੈ। ਇਸ ਲਈ ਇਨ੍ਹਾਂ ਵਿਚਕਾਰਲੀਆਂ ਅੜਚਨਾ ਉੱਤੇ ਫਤਿਹ ਪ੍ਰਾਪਤ ਕਰਨ ਲਈ ਆਪਣੇ ਅੰਦਰ ਮੌਜੂਦ ਪਰਮਸਤਿ ਦੀ ਜੋਤਿ ਨੂੰ ਲੱਭਣ ਲਈ ਸੱਚੇ ਗੁਰੂ ਦੀ ਸ਼ਰਨ ਪੈਣਾ ਪਵੇਗਾ ਅਤੇ ਸੱਚਾ ਗਿਆਨ ਪ੍ਰਾਪਤ ਕਰਨਾ ਹੋਵੇਗਾ। ਜੋਤਿ ਦੀ ਸਰੀਰ ਅੰਦਰ ਵਿਆਪਕਤਾ ਤਥਾ ਮੌਜੂਦਗੀ ਅਤੇ ਸਤਿਗੁਰੂ ਦੇ ਮਹੱਤਵ ਬਾਰੇ ਗੁਰੂ ਜੀ ਇਉਂ ਫੁਰਮਾਉਂਦੇ ਹਨ:

*-ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*
*ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥*
*ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥*
*ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥*
*ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥ (ਪੰਨਾ ੪੪੧)*
*- ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥*
*ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥*
*ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥ (ਪੰਨਾ ੭੮)*
*- ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ (ਪੰਨਾ ੨੯੩)*

ਮਨ ਅਮਰ ਹੈ। ਮਨ ਅਤਿ ਸੂਖਮ ਹੈ। ਅਤਿ ਫਿਤਰਤੀ ਹੈ। ਚੰਚਲ ਹੈ। ਫੁਰਨਿਆਂ ਦੀ ਖਾਣ ਹੈ। ਅਤਿ ਬਲਵਾਨ ਹੈ। ਅਤੀ ਡਰਪੋਕ ਹੈ। ਮਨ ਕੋਮਲ ਹੈ। ਮਨ ਕਠੋਰ ਹੈ। ਮਨ ਲੋਭੀ ਹੈ। ਮਨ ਤਿਆਗੀ ਹੈ। ਮਨ ਕਾਮੀ ਹੈ। ਮਨ ਸੰਜਮੀ ਹੈ। ਮਨ ਜ਼ਾਲਮ ਹੈ। ਜਾਬਰ ਹੈ। ਜ਼ੁਲਮੀ ਹੈ। ਪਰਉਪਕਾਰੀ ਹੈ। ਸੰਤੋਖੀ ਹੈ। ਹੰਕਾਰੀ ਹੈ। ਨਿਮਰ ਹੈ। ਮਨ ਬਦ ਹੈ। ਮਨ ਨੇਕ ਹੈ। ਪ੍ਰੇਮ-ਪਿਆਰ ਕਰਨਾ ਜਾਂ ਕਿਸੇ ਨਾਲ ਨਫਰਤ ਕਰਨਾ, ਕਿਸੇ ਨਾਲ ਈਰਖਾ ਜਾਂ ਸਾੜਾ ਕਰਨਾ ਜਾਂ ਕਿਸੇ ਉੱਤੇ ਖੁਸ਼ ਹੋਣਾ ਜਾਂ ਕਿਸੇ ਨੂੰ ਹਿੰਮਤ, ਹੌਂਸਲਾ ਅਤੇ ਸਤਿਕਾਰ ਦੇਣਾ ਇਹ ਮਨ ਦਾ ਕਾਰਜਸ਼ੀਲੀ ਸੁਭਾਅ ਹੈ। ਪ੍ਰਕ੍ਰਿਤੀ ਦੇ ਪੰਜਾਂ ਤੱਤਾ ਤੋਂ ਬਣਿਆ ਕੇਵਲ ਸਰੀਰ ਹੀ ਮਰਦਾ ਹੈ ਕਿਉਂਕਿ ਇਨ੍ਹਾਂ ਤੱਤਾਂ ਦੇ ਸਰੋਤ ਪ੍ਰਕ੍ਰਿਤੀ ਦੀ ਇਕ ਸਮਾਂ ਸੀਮਾ ਹੈ। ਇਸ ਲਈ ਇਹ ਸਰੀਰ ਪ੍ਰਕ੍ਰਿਤੀ ਵਾਂਗ ਹੀ ਨਾਸ਼ਵਾਨ ਹੈ *ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥* ਮਨ ਨਾਸ਼ਵਾਨ ਨਹੀਂ ਹੈ। ਗੁਰਮਤਿ ਅਨੁਸਾਰ ਗੁਰੂ ਗਾਡੀ ਰਾਹ ਚਲਦਿਆਂ ਮਨ ਦੇ ਵਿਸ਼ੇ-ਵਿਕਾਰਾਂ ਉੱਤੇ ਕਾਬੂ ਪਾ ਕੇ ਮਨ ਦੀ ਕਸ਼ੁਧਤਾ ਉੱਤੇ ਕਾਬੂ ਪਾਇਆ ਜਾ ਸਕਦਾ ਹੈ। ਇਉਂ ਮਨੁੱਖ ਜੀਵਨ ਦੀ ਬਾਜੀ ਜਿੱਤ ਸਕਦਾ ਹੈ, *ਮਨਿ ਜੀਤੈ ਜਗੁ ਜੀਤੁ॥* ਸਪਸ਼ਟ ਹੈ ਕਿ ਇਹ ਦੋਵੇਂ ਪੱਖ ਮਨ ਅੰਦਰ ਮੌਜੂਦ ਹਨ। ਮਨ ਸ਼ੁੱਧ ਹੈ ਤਾਂ ਮਨੁੱਖ ਚੰਗੇ ਲੋਕ ਭਲਾਈ ਦੇ ਕਾਰਜ ਕਰਕੇ ਪਰਉਪਕਾਰ ਕਰਦਾ ਹੈ। ਜੇਕਰ

ਮਨ ਮੈਲਾ ਹੈ ਤਾਂ ਕਸੁੱਧੇ ਜਾਵੇਗਾ ਅਤੇ ਮੰਦੇ ਕੰਮ ਕਰੇਗਾ। ਪਾਪ ਕਮਾਵੇਗਾ। ਮਨ ਦੇ ਜਨਮਾਂ-ਜਨਮਾਂਤਰਾਂ ਦੇ ਬਹੁਤ ਹੀ ਲੰਮੇ ਸਫਰ ਬਾਰੇ ਗੁਰੂ ਜੀ ਫ਼ਰਮਾਉਂਦੇ ਹਨ:

*- ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*
*(ਪੰਨਾ ੭੬੩)*

*- ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥*
*(ਪੰਨਾ ੯੨੧)*

*- ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥*
*ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥*
*ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ॥ (ਪੰਨਾ ੬੫੧)*

*- ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥*
*ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥*
*ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥*
*ਤਿਆਗਿ ਮਾਨੁ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥*
*ਜੋ ਕਿਛੁ ਹੋਆ ਸੁ ਤੁਝ ਤੇ ਹੋਗੁ॥ ਅਵਰੁ ਨ ਦੂਜਾ ਕਰਣੈ ਜੋਗੁ॥*
*ਤਾ ਮਿਲੀਐ ਜਾ ਲੈਹਿ ਮਿਲਾਇ॥*
*ਕਹੁ ਨਾਂਕ ਹਰਿ ਹਰਿ ਗੁਣ ਗਾਇ॥੪॥੩॥੭੨॥ (ਪੰਨਾ ੧੭੬)*

ਗੁਰਬਾਣੀ ਸਮਝਾਉਂਦੀ ਹੈ ਕਿ ਜੇਕਰ ਮਨ ਵਿਚ ਭਰਮ, ਭੁਲੇਖੇ, ਕਪਟ, ਛਲ ਅਤੇ ਲੋਭ-ਲਾਲਚ ਭਰਪੂਰ ਹਨ ਤਾਂ ਧਾਰਮਿਕ ਅਸਥਾਨਾਂ/ਤੀਰਥਾਂ ਉੱਤੇ ਜਾ ਕੇ ਇਸ਼ਨਾਨ ਕਰਨ ਅਤੇ ਸੀਸ ਨਿਵਾਉਣ ਨਾਲ ਅਸਲ ਮਕਸਦ ਹੱਲ ਨਹੀਂ ਹੁੰਦਾ ਅਤੇ ਨਾ ਹੀ ਇਸ ਤਰ੍ਹਾਂ ਪਰਮਾਤਮਾ ਨੂੰ ਹੀ ਖੁਸ਼ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਜੀਵਨ ਲਕਸ਼ ਦੀ ਪ੍ਰਾਪਤੀ ਹੀ ਹੋ ਸਕਦੀ ਹੈ। ਗੁਰਵਾਕ ਹੈ:

*- ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥*
*ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥ (ਪੰਨਾ ੪੮੪)*

*- ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*
*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*
*ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥*
*- ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥ (ਪੰਨਾ ੭੮੯)*

*– ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ (ਪੰਨਾ ੫੫੮)*

ਗੁਰਮਤਿ ਸੰਸਾਰੀ ਜ਼ਮੀਨੀ ਸਚਿਆਈਆਂ ਨੂੰ ਸਾਹਮਣੇ ਰੱਖਦਿਆਂ ਮਨੁੱਖੀ ਮਨ ਨੂੰ ਸੰਤੁਲਿਤ ਜੀਵਨ ਜਿਉਣ ਦਾ ਰਸਤਾ ਦੱਸਦਿਆਂ ਮਨੋਬਿਰਤੀਆਂ ਨੂੰ ਕਾਬੂ ਵਿਚ ਰੱਖਣ ਦੀ ਸਲਾਹ ਦਿੰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਸਾਵੇਂ ਹੁੰਦੇ ਜਾ ਰਹੇ ਮਨ ਨੂੰ ਇਉਂ ਸਮਝਾਉਂਦੇ ਹਨ:

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥੧॥ ਰਹਾਉ॥*
*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥੧॥*
*ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥*
*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥੨॥*
*ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥*
*ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥ (ਪੰਨਾ ੬੩੧)*

ਮਨੁੱਖੀ ਮਨ ਆਪਣੇ ਘਰ-ਪਰਵਾਰ, ਆਲੇ-ਦੁਆਲੇ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਗਤੀਵਿਧੀਆਂ, ਮੰਦਹਾਲੀ ਜਾਂ ਖੁਸ਼ਹਾਲੀ, ਚੰਗੀ ਜਾਂ ਭੈੜੀ ਸੰਗਤ ਆਦਿ ਦਾ ਪ੍ਰਭਾਵ ਕਬੂਲਦਾ ਹੈ। ਮਨੁੱਖੀ ਮਨ ਨੂੰ ਮਾਤਾ ਦੇ ਗਰਭ, ਮਾਤਾ ਦੀ ਗੋਦ ਵਿਚ, ਮਾਤਾ ਦੇ ਦੁੱਧ (ਜੈਸਾ ਦੁੱਧ ਤੈਸੀ ਬੁੱਧ) ਤੋਂ ਮੁਢਲੇ ਤੌਰ ਉੱਤੇ ਚੰਗੇ ਜਾਂ ਮਾੜੇ ਸੰਸਕਾਰ ਪ੍ਰਾਪਤ ਹੁੰਦੇ ਹਨ। ਮਨੁੱਖੀ ਮਨ ਉੱਤੇ ਨਿੱਜੀ ਸੰਗਤ, ਸਥਾਨਕ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਹਾਲਾਤ ਅਤੇ ਵਾਤਾਵਰਣ ਵੱਖ-ਵੱਖ ਰੁੱਤਾਂ- ਗਰਮੀ, ਸਰਦੀ, ਬਸੰਤ-ਬਹਾਰ, ਪਤਝੜ ਆਦਿ ਦਾ ਪ੍ਰਭਾਵ ਵੀ ਪੈਂਦਾ ਹੈ। ਇਨ੍ਹਾਂ ਰੁੱਤਾਂ ਦੇ ਮਨ ਉੱਤੇ ਪੈਣ ਵਾਲੇ ਪ੍ਰਭਾਵ ਦਾ ਚਿਤਰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਰਹ ਮਾਹਾ ਤੁਖਾਰੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਰਹ ਮਾਹਾ ਮਾਂਝ ਵਿਚ ਬੜੇ ਸੁੰਦਰ ਢੰਗ ਨਾਲ ਕੀਤਾ ਹੈ।

ਸਤਿਗੁਰੂ ਜੀ ਮਨੁੱਖ ਨੂੰ ਇਹੋ ਸਮਝਾਉਂਦੇ ਹਨ ਕਿ ਜਿਹੜਾ ਮਨ ਮਰਦਾ ਨਹੀਂ ਹੈ ਅਤੇ ਉਹ ਸਾਰੀਆਂ ਕਿਰਿਆਵਾਂ ਕਰਾਉਣ ਵਾਲਾ ਸਰੀਰ ਦਾ ਚਾਲਕ ਹੈ। ਉਸ ਦੀਆਂ ਗਤੀਵਿਧੀਆਂ, ਸੁਭਾਅ, ਸਭਿਆਚਾਰ, ਫਿਤਰਤਾਂ ਨੂੰ ਸਮਝਣ ਦੀ ਲੋੜ ਹੈ। ਭਗਤ ਫਰੀਦ ਜੀ ਅਨੁਸਾਰ *ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥* ਇਸ ਲਈ ਮਨੁੱਖ ਨੂੰ ਅੰਤਰਮੁਖੀ ਹੋਣ ਦੀ ਲੋੜ ਹੈ ਅਤੇ ਬਾਹਰੋਂ ਨਹੀਂ ਸਗੋਂ ਅੰਦਰੋਂ ਹੀ ਇਨ੍ਹਾਂ ਚੰਗਿਆਈਆਂ ਜਾਂ ਬੁਰਿਆਈਆਂ ਦੇ ਸਰੋਤ ਮਨ ਨੂੰ ਖੋਜਣਾ ਅਤੇ ਜਾਣਨਾ ਹੋਵੇਗਾ ਅਤੇ ਖੋਜਦਿਆਂ ਹੋਇਆਂ ਜਦੋਂ ਆਪੇ ਦੀ ਸਮਝ ਪਵੇਗੀ ਤਾਂ *ਮਨ ਤੂੰ ਜੋਤਿ ਸਰੂਪੁ ਹੈ* ਦਾ ਸੱਚ ਪ੍ਰਗਟ ਹੋ ਜਾਵੇਗਾ। ਗੁਰਵਾਕ ਹੈ:

*ਇਸੁ ਮਨ ਕਉ ਕੋਈ ਖੋਜਹੁ ਭਾਈ॥*

*ਤਨ ਛੂਟੇ ਮਨੁ ਕਹਾ ਸਮਾਈ॥੪॥*
*ਗੁਰ ਪਰਸਾਦੀ ਜੈਦੇਉ ਨਾਮਾਂ॥*
*ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥੫॥*
*ਇਸੁ ਮਨ ਕਉ ਨਹੀ ਆਵਨ ਜਾਨਾ॥*
*ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥ (ਪੰਨਾ ੩੩੦)*

ਪੰਜਾਂ ਤੱਤਾਂ ਤੋਂ ਬਣਿਆ ਸਰੀਰ ਬਣਦਾ ਅਤੇ ਢਹਿੰਦਾ ਰਹਿੰਦਾ ਹੈ। ਹੋਂਦ ਵਿਚ ਆਉਂਦਾ ਹੈ। ਫਿਰ ਨਾਸ਼ ਹੋ ਜਾਂਦਾ ਹੈ। ਪ੍ਰਕ੍ਰਿਤੀ ਦੇ ਇਨ੍ਹਾਂ ਪੰਜਾਂ ਤੱਤਾਂ ਤੋਂ ਬਣਿਆ ਸਰੀਰ, ਮਨ ਅਤੇ ਆਤਮਾ ਜੁੜਦੇ-ਵਿਛੜਦੇ ਰਹਿੰਦੇ ਹਨ। ਸੰਸਾਰ ਨੂੰ ਬਣਾਉਣਾ-ਢਾਹੁਣਾ ਫਿਰ ਸਾਜਨਾ ਇਹ ਪਰਮਾਤਮਾ ਦੀ ਅਗੰਮੀ ਅਤੇ ਅਦਭੁਤ ਖੇਡ ਹੈ। *ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥ ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥* ਗੁਰਬਾਣੀ ਇਉਂ ਹੋਰ ਸਪਸ਼ਟ ਕਰਦੀ ਹੈ:

*-ਪੰਚ ਤਤੁ ਕਾ ਰਚਨੁ ਰਚਾਨਾ॥*
*ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥*
*(ਪੰਨਾ ੧੦੭੩)*

*- ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥ (ਪੰਨਾ ੧੨੩੮)*

ਗੁਰਮਤਿ ਅਨੁਸਾਰ ਇਹ ਸਰੀਰ ਮਨ ਦਾ ਘਰ ਹੈ। ਨਿਵਾਸ ਹੈ। ਸਰੀਰ ਘੋੜਾ ਹੈ, ਮਨ ਇਸ ਦਾ ਚਾਲਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਵਿਚ ਮਨੁੱਖ ਵੱਲੋਂ ਜੀਵਨ ਦੌਰਾਨ ਮਨ ਦੀ ਮੱਤ ਅਨੁਸਾਰ ਚੱਲਦਿਆਂ ਮੰਦੇ ਕਰਮ ਕਰਕੇ ਤਥਾ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਹੰਢਾਉਂਦਿਆਂ ਹੋਇਆਂ ਪਾਪਾਂ ਦੀ ਪੰਡ ਭਾਰੀ ਕਰਕੇ ਜੀਵਨ ਯਾਤਰਾ ਬੇਅਰਥ ਨਸ਼ਟ ਕਰਨ ਬਾਰੇ ਅਤੇ ਸਤਜੁਗ, ਦੁਆਪਰ,ਤ੍ਰੇਤਾ ਅਤੇ ਕਲਯੁੱਗ ਦੇ ਸਫਰ ਦੌਰਾਨ ਸਰੀਰ ਦੇ ਚਾਲਕ ਮਨ ਦੀ ਮਨੋਦਸ਼ਾ ਹੀ ਬਿਆਨ ਕਰਦੇ ਹਨ। ਜਿਵੇਂ:

*-ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥ (ਪੰਨਾ ੪੬੪)*
*-ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥*
*ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥*
*ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥*
*ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥*

*ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥*
*ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥* *(ਪੰਨਾ ੪੭੦)*

ਅਫਸੋਸ ਹੈ ਕਿ ਮਨੁੱਖ, ਰੱਬੀ ਦਾਤ, ਇਸ ਸਰੀਰ ਨੂੰ ਨਸ਼ਿਆਂ, ਵਿਸ਼ੇ-ਵਿਕਾਰਾਂ, ਹਉਮੈਂ-ਹੰਕਾਰ, ਨਫਰਤ, ਈਰਖਾ ਅਤੇ ਕੁੜੱਤਣ ਨਾਲ ਸਾੜ ਰਿਹਾ ਹੈ, ਤਬਾਹ ਕਰ ਰਿਹਾ ਹੈ। ਧਨ ਅਤੇ ਸ਼ਕਤੀ ਦੀ ਹੋੜ ਵਿਚ ਮਨ ਨੂੰ ਮਰੋੜ ਕੇ ਹਰ ਤਰ੍ਹਾਂ ਦੀ ਬੁਰਾਈ ਕਰ ਰਿਹਾ ਹੈ ਅਤੇ ਆਤਮਾ ਨੂੰ ਮਲੀਨ ਕਰ ਰਿਹਾ ਹੈ। ਗੁਰਮਤਿ ਮਨੁੱਖ ਨੂੰ ਇਨ੍ਹਾਂ ਬੁਰਿਆਈਆਂ ਤੋਂ ਸੁਚੇਤ ਕਰਦਿਆਂ ਆਪਣੇ ਰਚਨਹਾਰੇ ਪ੍ਰਭੂ-ਪਰਮਾਤਮਾ ਨਾਲ ਜੁੜਨ ਲਈ ਪ੍ਰੇਰਦੀ ਹੈ। ਗੁਰਵਾਕ ਹੈ, *ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥ ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥* ਤੇ ਸਹੀ ਰਸਤਾ ਗੁਰਬਾਣੀ ਇਉਂ ਦਰਸਾਉਂਦੀ ਹੈ, *ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥*

ਗੁਰਮਤਿ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਂਦੀ ਹੈ ਅਤੇ ਉਸ ਨੂੰ ਆਪਣੇ ਅੰਦਰ ਮੌਜੂਦ ਸੱਚ (ਅਕਾਲ ਜੋਤਿ) ਨੂੰ ਭਾਲ ਕੇ ਉਸ ਨਾਲ ਇਕ ਰੂਪ ਹੋਣ ਦਾ ਰਸਤਾ ਦਰਸਾਉਂਦੀ ਹੈ। ਨਿਰਸੰਦੇਹ! ਜਿਤਨਾ ਚਿਰ ਮਨੁੱਖੀ ਮਨ ਅੰਦਰ ਕਪਟ, ਛਲ, ਧੋਖਾ, ਲੋਭ, ਲਾਲਚ, ਈਰਖਾ-ਦਵੈਸ਼ ਅਤੇ ਹਉਮੈ ਮੌਜੂਦ ਹੈ, ਉਤਨਾ ਚਿਰ ਉਸ ਨੂੰ ਸੱਚ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਮਨੁੱਖ ਵੱਲੋਂ ਕੀਤੇ ਜਾਂਦੇ ਸਾਰੇ ਬਾਹਰੀ ਕਰਮਕਾਂਡ ਬੇਅਰਥ ਹਨ। ਵਿਖਾਵਾ ਹਨ। ਛੱਲ ਹਨ। ਧੋਖਾ ਹਨ। ਗੁਰੂ ਸਾਹਿਬ ਸਪਸ਼ਟ ਕਰਦੇ ਹਨ, *ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* ਅਤੇ *ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ॥ ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ॥ ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ॥* ਤਥਾ *ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥੧॥ ਰਹਾਉ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ-ਪੁਰ-ਥਾਂ ਅਤੇ ਵਾਰ-ਵਾਰ ਮਨੁੱਖੀ ਮਨ ਦੀ ਮੈਲ ਖ਼ਤਮ ਕਰਕੇ ਇਸ ਨੂੰ ਸ਼ੁੱਧ ਕਰਨ ਲਈ ਹੀ ਪ੍ਰੇਰਿਆ ਗਿਆ ਹੈ ਅਤੇ ਮਾਇਆ ਜਾਲ ਵਿਚ ਫਸ ਕੇ ਆਪਣੇ ਸਿਰ ਪਾਪਾਂ ਦੀ ਪੰਡ ਭਾਰੀ ਕਰ ਲੈਣ ਬਾਰੇ ਮਨੁੱਖ ਨੂੰ ਸੁਚੇਤ ਕੀਤਾ ਗਿਆ ਹੈ। *ਭੂਲਿਓ ਮਨੁ ਮਾਇਆ ਉਰਝਾਇਓ॥ ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ ਰਹਾਉ॥* ਇਹ ਵੀ ਸਪਸ਼ਟ ਕੀਤਾ ਗਿਆ ਹੈ ਕਿ ਪ੍ਰਭੂ ਨਾਲ ਪੁਨਰ ਮਿਲਾਪ ਦਾ ਕਾਰਜ ਮਨ ਦੀ ਚੰਚਲਤਾਈ, ਚਤੁਰਾਈ, ਕਰਮਕਾਂਡ, ਪਾਖੰਡ ਜਾਂ ਤਾਂਤਰਿਕ ਵਿੱਦਿਆ ਦੇ ਢੰਗ ਤਰੀਕਿਆਂ ਅਤੇ ਜੋਗ ਸਾਧਨਾ ਨਾਲ ਸੰਭਵ ਨਹੀਂ ਹੈ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਇਸ ਭੇਦ ਨੂੰ ਸਪਸ਼ਟ ਕੀਤਾ ਗਿਆ ਹੈ, *ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

ਸ੍ਰੀ ਗੁਰੂ ਅਮਰਦਾਸ ਜੀ ਆਪਣੀ ਬਾਣੀ ਅਨੰਦ ਸਾਹਿਬ ਵਿਚ ਇਸ ਰਹੱਸ ਨੂੰ ਇਉਂ ਸਪਸ਼ਟ ਕਰਦੇ ਹਨ:

*ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥*
*ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥*
*ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥*
*ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥*
*ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥*
*ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥* *(ਪੰਨਾ ੯੧੮)*

ਜੋਗੀਆਂ, ਸਿਧਾਂ, ਸੰਨਿਆਸੀਆਂ ਅਤੇ ਨਾਥਾਂ ਵੱਲੋਂ ਰਿਧੀਆਂ-ਸਿਧੀਆਂ ਪ੍ਰਾਪਤ ਕਰ ਕੇ ਅਤੇ ਜੋਗ ਆਸਣਾ ਦੁਆਰਾ ਮਨ ਨੂੰ ਜਿੱਤ ਕੇ ਪ੍ਰਭੂ ਨਾਲ ਪੁਨਰ ਮਿਲਾਪ ਦਾ ਰਸਤਾ ਸੁਖਮਨਾ, ਈੜਾ, ਪਿੰਗਲਾ ਨਾੜੀਆਂ ਦੇ ਮਿਲਾਪ ਦੀ ਵਿਧੀ ਨੂੰ ਉਨ੍ਹਾਂ ਨਾਲ ਹੋਈ ਵਾਰਤਲਾਪ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਸਹਿਮਤੀ ਪ੍ਰਗਟਾਉਂਦਿਆਂ ਜਪੁਜੀ ਸਾਹਿਬ ਵਿਚ *ਰਿਧਿ ਸਿਧਿ ਅਵਰਾ ਸਾਦ॥* ਦੱਸਦਿਆਂ ਇਸ ਰਹੱਸ ਨੂੰ ਇਉਂ ਸਪਸ਼ਟ ਕੀਤਾ ਹੈ:

*-ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥*
*ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥ (ਪੰਨਾ ੯੪੪-੪੫)*
*-ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*
*(ਪੰਨਾ ੬੪੧)*

ਸ੍ਰੀ ਗੁਰੂ ਅਮਰਦਾਸ ਜੀ ਵੀ ਜੋਗ, ਹਠ, ਤਪ, ਕਰਮਕਾਂਡ, ਭੇਖ ਆਦਿ ਨੂੰ ਨਿਕਾਰਦੇ ਹੋਏ ਗੁਰਮਤਿ ਸਿਧਾਂਤ *ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥* ਦ੍ਰਿੜ ਕਰਵਾਏ ਉਪਦੇਸ਼ ਅਨੁਸਾਰ ਮਨੁੱਖ ਨੂੰ ਫੋਕਟ ਕਰਮਾਂ ਬਾਰੇ ਚਾਨਣ ਪਾਉਂਦੇ ਹੋਏ ਇਸ ਨੂੰ ਇਉਂ ਸਪਸ਼ਟ ਕਰਦੇ ਹਨ:

*-ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥*
*ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥* *(ਪੰਨਾ ੫੯੩)*
*-ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥*
*ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥*
*(ਪੰਨਾ ੫੯੮)*

ਘਰ-ਪਰਵਾਰ, ਤਿਆਗ ਕੇ, ਇਸਤਰੀ ਤਥਾ ਗ੍ਰਿਹਸਤ ਤੋਂ ਕਿਨਾਰਾ ਕਰਕੇ ਸੰਨਿਆਸ ਧਾਰਨ ਕਰਨ ਵਾਲਿਆਂ ਨੂੰ ਵੀ ਗੁਰਮਤਿ ਸੁਚੇਤ ਕਰਦੀ ਹੈ ਕਿ ਇਸ ਤਰ੍ਹਾਂ ਕਰਨ ਨਾਲ ਮਨੁੱਖੀ ਮਨ ਦੀ ਲੋੜ ਅਤੇ ਹੋੜ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ, ਵਿਸ਼ੇਵਿਕਾਰਾਂ ਉੱਤੇ ਕਾਬੂ ਨਹੀਂ ਪਾਇਆ ਜਾ ਸਕਦਾ ਸਗੋਂ ਸਮਾਂ ਆਉਣ ਉੱਤੇ ਮਨੁੱਖੀ ਮਨ ਕਾਮੁਕ

ਵਾਸ਼ਨਾਵਾਂ ਕਾਰਨ ਆਪੇ ਤੋਂ ਬਾਹਰ (ਬੇਕਾਬੂ) ਹੋ ਕੇ ਅਨੈਤਿਕ ਕਾਰਜਾਂ ਵੱਲ ਖਿੱਚਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਭਟਕ ਜਾਣ ਕਾਰਨ ਮਨੁੱਖੀ ਜੀਵਨ ਦੇ ਲਕਸ਼, ਮੋਕਸ਼-ਮੁਕਤੀ ਤੋਂ ਮਨੁੱਖ ਵਿਰਵਾ ਹੀ ਰਹਿ ਜਾਂਦਾ ਹੈ। ਗੁਰਬਾਣੀ ਇਸ ਸੱਚਾਈ ਨੂੰ ਇਉਂ ਪ੍ਰਗਟ ਕਰਦੀ ਹੈ:

*-ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥*
*ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥*
*(ਪੰਨਾ ੧੦੧੩)*

*-ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥ (ਪੰਨਾ ੧੧੬੪)*

ਸਤਿਗੁਰੂ ਜੀ ਮਨੁੱਖ ਨੂੰ ਘਰ ਪਰਵਾਰ ਵਿਚ ਰਹਿੰਦਿਆਂ ਆਪਣੇ ਸੰਸਾਰਿਕ ਫਰਜ਼ ਨਿਭਾਉਂਦਿਆਂ ਸਬਰ-ਸੰਤੋਖ ਅਤੇ ਸੰਜਮ ਦਾ ਜੀਵਨ ਜਿਉਣ ਲਈ ਉਪਦੇਸ਼ ਕਰਦੇ ਹਨ ਅਤੇ ਆਪਣੇ ਮਨ ਉੱਤੇ ਕਾਬੂ ਪਾ ਕੇ ਸੰਸਾਰ ਦੀਆਂ ਬੁਰਾਈਆਂ ਤੋਂ ਕਮਲ ਫੁੱਲ ਵਾਂਗ ਨਿਰਲੇਪ ਰਹਿਣ ਦਾ ਉਪਦੇਸ਼ ਕਰਦੇ ਹਨ:

*-ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥*
*(ਪੰਨਾ ੯੪੯)*

*-ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*
*(ਪੰਨਾ ੫੨੨)*

*-ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥*
*(ਪੰਨਾ ੮੩੫)*

ਗੁਰਮਤਿ ਤਾਂ ਮਨ ਨੂੰ ਟਿੱਬੇ-ਟੋਏ ਢਾਹ ਕੇ ਅਤੇ ਭਰਮ, ਭੁਲੇਖੇ ਅਤੇ *ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥* ਦੁਬਿਧਾ ਛੱਡ ਕੇ ਸੱਚ ਵਿਚ ਸਮਾਉਣ ਲਈ ਪ੍ਰੇਰਦੀ ਹੈ ਅਤੇ ਲੋਕਾਂ ਦਾ ਹੱਕ ਮਾਰ ਕੇ ਨਿਜ ਪ੍ਰਸਤੀ ਅਤੇ ਪਰਵਾਰ-ਪ੍ਰਸਤੀ ਕਰਨ ਵਾਲੀ ਨੀਤੀ ਨੂੰ ਨਕਾਰਦੀ ਹੈ ਅਤੇ ਸਪਸ਼ਟ ਕਰਦੀ ਹੈ ਕਿ ਜਦੋਂ ਕੂੜ ਦੀ ਦੀਵਾਰ ਖਤਮ ਹੋ ਗਈ, ਮਨ ਅੰਦਰ ਮੌਜੂਦ ਭਰਮ-ਭੁਲੇਖਿਆਂ ਦੇ ਟਿਬੇ-ਟੋਏ ਸਮਾਪਤ ਹੋ ਗਏ ਤਾਂ ਆਤਮਾ ਲਈ ਪਰਮਾਤਮਾ ਦੇ ਦਰ ਦਾ ਦਰਵਾਜ਼ਾ ਸਾਫ ਸਪਸ਼ਟ ਹੋ ਜਾਵੇਗਾ, ਕਪਾਟ ਖੁੱਲ੍ਹ ਜਾਣਗੇ ਅਤੇ ਮਨ ਨੂੰ ਅਕਾਲ ਪੁਰਖ ਦਾ ਓਟ-ਆਸਰਾ ਪ੍ਰਾਪਤ ਹੋ ਜਾਵੇਗਾ। ਭਗਤ ਸ਼ੇਖ ਫਰੀਦ ਜੀ ਮਨ ਦੀ ਸੁਧਾਈ ਲਈ *ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥ ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥* ਦਾ ਸਿਧਾਂਤ ਪੇਸ਼ ਕਰਦੇ ਹਨ ਅਤੇ ਪਰਮਾਤਮਾ ਨਾਲ ਆਤਮਾ ਦੇ ਮਿਲਾਪ ਦੀ ਪ੍ਰਾਪਤੀ ਲਈ ਸ੍ਰੀ ਗੁਰੂ ਅਮਰਦਾਸ ਜੀ ਮਨੁੱਖੀ ਮਨ ਨੂੰ ਇਉਂ ਸਮਝਾਉਂਦੇ ਹਨ:

*-ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥*
*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*

*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥*
*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*
*ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥*
*ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥* *(ਪੰਨਾ ੯੧੮)*
*-ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥*
*ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥*
*ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥*
*ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥*
*ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥੨॥* *(ਪੰਨਾ ੯੧੭)*

ਸੰਸਾਰੀ ਲਾਲਸਾਵਾਂ ਦੀ ਪੂਰਤੀ ਲਈ ਇਧਰ-ਉਧਰ ਭਟਕਦੇ ਮਨ ਨੂੰ ਸਹਿਜ ਅਤੇ ਟਿਕਾਓ ਵਿਚ ਆਉਣ ਲਈ ਪ੍ਰੇਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਲੋਕਾਈ ਨੂੰ ਸੁਚੇਤ ਕਰਨ ਹਿਤ ਨਮਾਜ਼ ਪੜ੍ਹਦਿਆਂ ਮਨੋਕਾਮਨਾਵਾਂ ਵਿਚ ਭਟਕ ਰਹੇ ਦੌਲਤਖਾਂ ਪਠਾਣ ਨੂੰ ਠੀਕ ਹੀ ਸੁਜੱਗ ਕਰਦੇ ਹਨ। ਹੰਕਾਰ ਅਤੇ ਹਉਮੈ ਨੂੰ ਜਿੱਤ ਕੇ ਸੱਚ ਨੂੰ ਪਛਾਨਣ ਵਾਲੇ ਨੂੰ ਗੁਰਮਤਿ, ਗੁਰਮੁਖ, ਸੂਰਾ ਅਤੇ ਵਰਿਆਮ ਮੰਨਦੀ ਹੈ ਕਿਉਂਕਿ ਉਸ ਨੇ ਵਿਸ਼ੇ-ਵਿਕਾਰਾਂ ਨੂੰ ਹਰਾ ਦਿੱਤਾ ਹੁੰਦਾ ਹੈ ਅਤੇ ਉਹ ਸੱਚਮੁੱਚ ਹੀ *ਹਉ ਗੋਸਾਈ ਦਾ ਪਹਿਲਵਾਨੜਾ॥* ਬਣ ਜਾਂਦਾ ਹੈ ਅਤੇ ਉਹ ਮਾਇਆ ਜਾਲ ਦੇ ਵਿਸ਼ੇਵਿਕਾਰਾਂ ਉੱਤੇ ਜੇਤੂ ਹੋ ਕੇ ਉਨ੍ਹਾਂ ਨੂੰ ਆਪਣਾ ਘੋੜਾ ਬਣਾ ਕੇ ਉਨ੍ਹਾਂ ਦੀ ਜੀਵਨ ਵਿਚ ਸਾਰਥਿਕ ਵਰਤੋਂ ਕਰਦਿਆਂ ਜਿਥੇ ਜੀਵਨ ਨੂੰ ਖੁਸ਼ਹਾਲ ਬਣਾ ਲੈਂਦਾ ਹੈ, ਉਥੇ ਆਪਣਾ ਜੀਵਨ ਲਕਸ਼ *ਸਫਲ ਸਫਲ ਭਈ ਸਫਲ ਜਾਤ੍ਰਾ॥* ਤਥਾ *ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥* ਪ੍ਰਾਪਤ ਕਰ ਲੈਂਦਾ ਹੈ। ਗੁਰ-ਸ਼ਬਦ ਹੈ:

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*
*ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥*
*ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ॥*
*ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ॥* *(ਪੰਨਾ ੮੬)*

ਗੁਰਬਾਣੀ ਮਨੁੱਖ ਨੂੰ ਵਾਰ-ਵਾਰ ਮਨੁੱਖੀ ਮਨ ਦੀ ਚੰਚਲਤਾਈ, ਹਉਮੈ, ਲਾਲਚੀ ਬਿਰਤੀ ਅਤੇ ਦੋਗਲੀ ਫਿਤਰਤ ਆਦਿ ਅਨੇਕਾਂ ਹੀ ਕਮੀਆਂ-ਕਮਜ਼ੋਰੀਆਂ ਅਤੇ ਦੋਗਲੇਪਣ *ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥* ਵੱਲ ਧਿਆਨ ਦਿਵਾਉਂਦੀ ਹੈ। ਬਦੀ ਅਤੇ ਅਜਿਹੀਆਂ ਮੰਦ ਭਾਵਨਾਵਾਂ ਭਰਪੂਰ ਮਨ ਹੀ ਮਨੁੱਖਤਾ ਉੱਤੇ ਜ਼ੁਲਮ ਢਾਹੁੰਦਾ ਹੈ, ਬੇਇਨਸਾਫੀ ਕਰਦਾ ਹੈ, ਪਰਾਇਆ ਹੱਕ ਖਾਂਦਾ ਹੈ ਅਤੇ ਧੱਕਾ ਕਰਦਾ ਹੈ ਅਤੇ ਇਸ ਤਰ੍ਹਾਂ ਦਾ ਕਠੋਰ ਮਨ ਅਜਿਹਾ ਕਰਦਿਆਂ ਸ਼ੈਤਾਨੀ ਖੁਸ਼ੀ ਵੀ ਲੈਂਦਾ ਹੈ। ਗੁਰਬਾਣੀ ਮਨੁੱਖ ਨੂੰ ਉਸ ਦੀ ਨਾਸ਼ਵਾਨਤਾ ਅਤੇ ਕੀਤੇ ਜਾ ਰਹੇ ਬੁਰੇ ਕਰਮਾਂ ਦੇ ਭਵਿੱਖੀ ਨਤੀਜਿਆਂ ਬਾਰੇ ਸੁਚੇਤ ਕਰਦੀ ਹੈ ਅਤੇ ਮਨ ਦੀ ਮੱਤ ਨੂੰ ਤਿਆਗਣ ਦਾ ਉਪਦੇਸ਼

ਕਰਦੀ ਹੈ। ਗੁਰ-ਸ਼ਬਦ ਹੈ:

*-ਪਾਪੁ ਬੁਰਾ ਪਾਪੀ ਕਉ ਪਿਆਰਾ॥*
*ਪਾਪਿ ਲਦੇ ਪਾਪੇ ਪਾਸਾਰਾ॥* (ਪੰਨਾ ੯੩੫)
*-ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥*
*ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ॥*
*ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ॥੧॥*
*ਮੇਰੇ ਮਨ ਸਤਗੁਰ ਕੀ ਸੇਵਾ ਲਾਗੁ॥*
*ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ॥੧॥ ਰਹਾਉ॥* (ਪੰਨਾ ੫੦)

ਇਤਿਹਾਸ ਗਵਾਹ ਹੈ ਕਿ ਕਠੋਰ-ਚਿਤ, ਹਉਮੈ-ਗ੍ਰਸਤ, ਪਾਪੀ ਲੋਕਾਂ ਦੀ ਗਿਣਤੀ ਹਮੇਸ਼ਾਂ ਹੀ ਬੇਸ਼ੁਮਾਰ ਰਹੀ ਹੈ, ਜਿਨ੍ਹਾਂ ਦੀਆਂ ਗ਼ੈਰ-ਕੁਦਰਤੀ, ਗ਼ੈਰਇਖਲਾਕੀ ਅਤੇ ਗ਼ੈਰ-ਮਨੁੱਖੀ ਕਰਤੂਤਾਂ ਕਰਕੇ ਸੰਸਾਰ ਦੇ ਲੋਕਾਂ ਨੂੰ ਬਹੁਤ ਦੁੱਖ ਝੱਲਣੇ ਪਏ। ਅੱਜ ਵੀ ਸੰਸਾਰ ਵਿਚ ਪਾਈ ਜਾ ਰਹੀ ਅਨੈਤਿਕਤਾ, ਬੇਚੈਨੀ, ਤਣਾਅ, ਆਪਸੀ ਵੈਰ-ਵਿਰੋਧ, ਈਰਖਾ, ਲੁੱਟ-ਖਸੁੱਟ ਅਤੇ ਵਾਤਾਵਰਣ ਵਿਚ ਪੈਦਾ ਹੋਇਆ ਖ਼ਤਰਨਾਕ ਅਸੰਤੁਲਨ ਆਦਿ ਦਾ ਕਾਰਨ ਵੀ ਮਨੁੱਖੀ ਮਨ ਦੀਆਂ ਅਜਿਹੀਆਂ ਮੰਦ ਬਿਰਤੀਆਂ ਹੀ ਹਨ। ਅਣਗਿਣਤ ਨਿਰਦੋਸ਼ਾਂ ਦਾ ਖ਼ੂਨ ਵਹਾਉਣ ਅਤੇ ਵੱਡੇ ਪੱਧਰ ਉਤੇ ਤਬਾਹੀ ਕਰਨ ਲਈ ਮਨੁੱਖੀ ਮੰਦ ਮਨੋਬਿਰਤੀਆਂ ਹੀ ਜ਼ਿੰਮੇਵਾਰ ਹਨ। ਸੰਸਾਰ ਨੇ ਹਰਣਾਖਸ਼, ਦਰਯੋਧਨ, ਹਲਾਕੂ, ਚੰਗੇਜ਼ ਖਾਂ, ਜਹਾਂਗੀਰ, ਔਰੰਗਜ਼ੇਬ, ਹਿਟਲਰ ਵਰਗੇ ਅਤੇ ਅਜੋਕੇ ਸਮੇਂ ਦੇ ਦਰਿੰਦੇ ਸ਼ਾਸਕ ਵੇਖੇ ਹਨ, ਜਿਨ੍ਹਾਂ ਨੇ ਆਪਣੇ ਮਨਹਠਿ, ਕਠੋਰਤਾ, ਅਮੁੱਕ ਲਾਲਸਾਵਾਂ, ਨਫ਼ਰਤ, ਈਰਖਾਲੂ ਬਿਰਤੀਆਂ ਕਾਰਨ ਸਮੇਂ ਦੇ ਮਹਾਂਪੁਰਖਾਂ, ਨਿਰਦੋਸ਼ਾਂ, ਭਗਤਾਂ, ਪੀਰਾਂ, ਫਕੀਰਾਂ ਅਤੇ ਲੋਕਾਈ ਨੂੰ ਅਣਕਿਆਸੇ ਤਸੀਹੇ ਦਿੱਤੇ। ਅਜਾਈਂ ਖ਼ੂਨ ਵਹਾਇਆ। ਲੋਕਾਂ ਨੂੰ ਲੁੱਟ ਕੇ, ਕੁੱਟ ਕੇ, ਧੋਖਾ-ਧੜੀ, ਕਪਟ ਅਤੇ ਛਲ ਰਾਹੀਂ ਆਪਣੀਆਂ ਤਜੌਰੀਆਂ ਭਰੀਆਂ ਹਨ। ਅਜਿਹੇ ਲੋਕਾਂ ਲਈ ਸਤਿਗੁਰਾਂ ਨੇ ਫ਼ਰਮਾਇਆ ਹੈ, *ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥* ਅਤੇ *ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥ ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥ ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥* ਇਸ ਤਰ੍ਹਾਂ ਮਨ ਦੀਆਂ ਅਮੁੱਕ ਲਾਲਸਾਵਾਂ ਦੀ ਪੂਰਤੀ ਲਈ ਮਨੁੱਖ ਚੰਗੇ-ਮਾੜੇ, ਹੱਕ-ਨਾਹੱਕ, ਜਾਇਜ਼-ਨਾਜ਼ਾਇਜ਼ ਵਿਚ ਅੰਤਰ ਕਰਨੋ ਹੱਟ ਕੇ ਸਭ ਕੁਝ ਹੜੱਪ ਕਰਨ ਲਈ ਮਨੁੱਖੀ ਮਨ ਹਲਕਾਏ ਕੁੱਤੇ ਵਾਂਗ, ਦਸਾਂ-ਦਿਸ਼ਾਵਾਂ ਵੱਲ ਬੇਲਗਾਮ ਪਸ਼ੂ ਵਾਂਗ ਦੌੜਦਾ ਹੈ ਅਤੇ ਆਪਣਾ ਅਨਮੋਲ ਜੀਵਨ ਨਸ਼ਟ ਕਰ ਲੈਂਦਾ ਹੈ। ਗੁਰਸ਼ਬਦ ਹੈ:

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

*ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥* *(ਪੰਨਾ ੫੦)*

ਪੁਰਾਣਿਕ ਕਥਾ ਅਨੁਸਾਰ ਦਰਯੋਧਨ ਨੇ ਹੰਕਾਰ ਵਿਚ ਆ ਕੇ ਆਪਣੇ ਸਕੇ ਚਚੇਰੇ ਭਰਾਵਾਂ- ਪਾਡਵਾਂ ਨੂੰ ਪੰਜ ਪਿੰਡ ਵੀ ਦੇਣੋ ਇਨਕਾਰ ਕਰ ਦਿੱਤਾ ਸੀ ਅਤੇ ਉਨ੍ਹਾਂ ਦੀ ਪਤਨੀ ਦਰੋਪਤੀ ਨੂੰ ਵਿਸ਼ਾਲ ਰਾਜ ਸਭਾ ਵਿਚ ਸ਼ਰ੍ਹੇਆਮ ਨਗਨ ਕਰਨ ਦਾ ਹੁਕਮ ਦੇ ਦਿੱਤਾ ਸੀ। ਮਹਾਂਭਾਰਤ ਦਾ ਯੁੱਧ ਹੋਇਆ। ਸਿਕੰਦਰ, ਨੇਪੋਲੀਅਨ ਅਤੇ ਹਿਟਲਰ ਨੇ ਸੰਸਾਰ ਜੇਤੂ ਹੋ ਕੇ ਆਪਣੇ ਹਉਮੈ ਗ੍ਰਸਤ ਚੰਚਲ ਮਨ ਦੀ ਸੰਤੁਸਟੀ ਲਈ ਬੇਸ਼ੁਮਾਰ ਨਿਰਦੋਸ਼ ਲੋਕਾਂ ਦਾ ਅਜਾਈਂ ਖ਼ੂਨ ਵਹਾਇਆ ਅਤੇ ਇਸੇ ਤਰ੍ਹਾਂ ਇਸਲਾਮੀ ਮੁਲਕਾਂ ਤੋਂ ਹਮਲਾਵਰ ਹੋ ਕੇ ਆਉਣ ਵਾਲੇ ਕਈ ਜਰਵਾਣਿਆਂ ਨੇ ਹੰਕਾਰ-ਗ੍ਰਸਤ ਹੋ ਕੇ ਜਿਥੇ ਅਣਗਿਣਤ ਨਿਰਦੋਸ਼ ਭਾਰਤੀਆਂ ਦਾ ਖ਼ੂਨ ਵਹਾਇਆ। ਉਥੇ ਮੰਦਰਾਂ (ਧਾਰਮਿਕ ਅਸਥਾਨਾਂ) ਨੂੰ ਵੀ ਢਹਿ-ਢੇਰੀ ਕਰ ਦਿੱਤਾ ਅਤੇ ਅਨੇਕਾਂ ਹੀ ਅਬਲਾਵਾਂ ਦੀ ਪਤਿ ਲੁੱਟੀ। ਇਸੇ ਤਰ੍ਹਾਂ ਸਿੱਖਾਂ ਦੇ ਸਰਬ-ਉਚ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਉੱਤੇ ਫੌਜੀ ਹਮਲਾ ਕਰਵਾਇਆ ਅਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਪਰੰਤੂ ਇਹ ਲੋਕ ਅੰਤ ਨੂੰ ਆਪਣੇ ਜੀਵਨ ਦੀ ਬਾਜੀ ਹਾਰ ਕੇ ਚੱਲੇ ਗਏ ਕਿਉਂਕਿ ਮਨ ਦੀ ਭੁੱਖ ਤਾਂ ਕੇਵਲ ਹਰੀ ਦਾ ਨਾਮ ਹੀ ਪੂਰੀ ਕਰ ਸਕਦਾ ਹੈ ਪਰੰਤੂ ਸਾਰੀ ਦੁਨੀਆਂ ਦਾ ਰਾਜ-ਭਾਗ, ਧਨ, ਦੌਲਤ ਮਨ ਦੀ ਭੁੱਖ ਪੂਰੀ ਨਹੀਂ ਕਰ ਸਕਦੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਮਨ ਦੀ ਇਸ ਮਨੋਦਸ਼ਾ ਨੂੰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਸਪਸ਼ਟ ਕੀਤਾ ਹੈ, *ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥* ਪਰੰਤੂ ਜਿਨ੍ਹਾਂ ਦੇ ਹਿਰਦੇ ਸ਼ੁੱਧ ਸਨ ਅਤੇ ਉਹ ਰੱਬ ਦੀ ਰਜ਼ਾ ਵਿਚ ਵਿਚਰਨ ਅਤੇ ਸੰਤੋਖ, ਸਬਰ ਅਤੇ ਸੰਜਮ ਵਾਲੇ, ਸਰਬੱਤ ਦੇ ਭਲੇ ਲਈ ਜੂਝਣ ਵਾਲੇ ਅਤੇ ਮਨ ਅਤੇ ਚਿਤ ਕਰਕੇ ਦ੍ਰਿੜ੍ਹ, ਸਿਦਕੀ ਅਤੇ ਸੱਚ ਨੂੰ ਪਰਣਾਇ ਹੋਏ ਸਨ ਉਹ ਹਰ ਪ੍ਰਕਾਰ ਦੀਆਂ ਕਠਿਨ ਪ੍ਰਸਥਿਤੀਆਂ ਵਿਚ ਅਡੋਲ ਰਹੇ। ਕੁਰਬਾਨੀਆਂ ਦੇ ਦਿੱਤੀਆਂ ਅਤੇ ਸ਼ਹੀਦੀਆਂ ਪਾ ਲਈਆਂ ਪਰੰਤੂ ਧਰਮ ਨਹੀਂ ਹਾਰਿਆ। ਭਗਤ ਕਬੀਰ ਜੀ ਸਮੇਂ ਦੇ ਹੰਕਾਰੀ ਬਾਦਸ਼ਾਹ ਦੇ ਜ਼ੁਲਮ ਦਾ ਸਿਦਕਦਿਲੀ ਨਾਲ ਸਾਹਮਣਾ ਕਰਦਿਆਂ ਆਪਣੀ ਮਨੋਦਸ਼ਾ ਇਉਂ ਬਿਆਨ ਕਰਦੇ ਹਨ:

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥* *(ਪੰਨਾ ੧੧੬੨)*

ਅਜਿਹੀ ਲਾਸਾਨੀ ਮਾਨਸਿਕ ਦ੍ਰਿੜ੍ਹਤਾ ਅਤੇ ਅਡੋਲਤਾ ਵਾਲੇ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਸਿੰਘ ਸ਼ਹੀਦਾਂ, ਮਨਸੂਰ ਅਤੇ ਪ੍ਰਹਿਲਾਦ ਵਰਗੇ ਰੱਬ ਦੇ ਭਗਤਾਂ ਅਤੇ ਸੱਚ ਦੇ ਪੁਜਾਰੀਆਂ ਨੇ ਅਸਚਰਜਤਾ ਵਾਲੇ ਕਾਰਜ ਕੀਤੇ ਅਤੇ ਦੁਨੀਆਂ ਸਾਹਮਣੇ ਬੇਮਿਸਾਲ ਅਤੇ ਅਸੰਭਵਤਾ ਵਾਲਾ ਇਤਿਹਾਸ ਸਿਰਜਿਆ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜਾਦੇ, ਬੰਦ-ਬੰਦ ਕਟਵਾਉਣ ਵਾਲੇ, ਚਰਖੜੀਆਂ ਉੱਤੇ ਚੜ੍ਹਣ ਵਾਲੇ, ਕੀਮਾ-

ਕੀਮਾ ਕੀਤੇ ਜਾਣ ਵਾਲੇ, ਪੁੱਠੇ ਲਟਕ ਕੇ ਪੁੱਠੀਆਂ ਖਲਾਂ ਲੁਹਾਉਣ ਵਾਲੇ, ਖੋਪਰ ਲੁਹਾਉਣ ਵਾਲੇ ਸਿੰਘਾਂ ਅਤੇ ਆਪਣੇ ਸ਼ੀਰਖੋਰ ਬੱਚਿਆਂ ਦੇ ਟੁਕੜੇ-ਟੁਕੜੇ ਕਰਵਾ ਕੇ ਗਲਾਂ ਵਿਚ ਹਾਰ ਪਵਾਉਣ ਵਾਲੀਆਂ ਮਹਾਂ ਵਿਰਾਂਗਣਾ, ਪੀਰ ਬੁੱਧੂ ਸ਼ਾਹ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ, ਮਨਸੂਰ, ਸਰਮੱਦ, ਪ੍ਰਹਿਲਾਦ ਭਗਤ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਣਗਿਣਤ ਸੂਰਮਿਆਂ, ਵਰਿਆਮਾਂ, ਸਿਦਕਵਾਨਾਂ ਅਤੇ ਨੇਕੀ ਦੇ ਮੁਜੱਸਮਿਆਂ ਅਤੇ ਸੱਚ ਦੇ ਪੁਜਾਰੀਆਂ ਨੇ ਅਸਹਿ ਅਤੇ ਅਕਹਿ ਤਸੀਹੇ ਝੱਲਦਿਆਂ ਮਨ ਦੀ ਇਕਾਗਰਤਾ ਅਤੇ ਅਡੋਲਤਾ ਨੂੰ ਕਾਇਮ ਰੱਖਿਆ।

ਮਨ ਦੇ ਮੌਕਾਪ੍ਰਸਤ, ਲਾਲਚੀ, ਅਸਥਿਰ, ਨਾਸ਼ੁਕਰਾਪਣ, ਅਨਿਸਚਿਤ ਅਤੇ ਡਾਵਾਂਡੋਲ ਸੁਭਾਅ-ਕਿਰਦਾਰ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਗਤ ਕਬੀਰ ਜੀ ਬੜੇ ਹੀ ਸਰਲ ਅਤੇ ਸਪਸ਼ਟ ਰੂਪ ਵਿਚ ਬਿਆਨ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਨ ਦੇ ਨਾਸ਼ੁਕਰੇਪਣ ਨੂੰ ਇਉਂ ਬਿਆਨ ਕਰਦੇ ਹਨ:

*ਦਸ ਬਸਤੂ ਲੇ ਪਾਛੈ ਪਾਵੈ॥*
*ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥*
*ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥*
*ਤਉ ਮੂੜਾ ਕਹੁ ਕਹਾ ਕਰੇਇ॥* *(ਪੰਨਾ ੨੬੮)*

ਭਗਤ ਕਬੀਰ ਜੀ ਮਨੁੱਖੀ ਮਨ ਦੀ ਮੌਕਾਪ੍ਰਸਤੀ, ਲਾਲਚੀ ਅਤੇ ਅਨਿਸਚਿਤ ਸੁਭਾਅ ਨੂੰ ਇਉਂ ਸਪਸ਼ਟ ਕਰਦੇ ਹਨ ਜੋ ਲੋਕਾਈ ਲਈ ਹੀ ਉਪਦੇਸ਼ਮਈ ਹੈ। ਫ਼ਰਮਾਨ ਹੈ:

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥੧॥ ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥* *(ਪੰਨਾ ੪੮੭)*

ਸਪਸ਼ਟ ਹੈ ਕਿ ਜੇਕਰ ਮਨੁੱਖ ਨੂੰ ਥੋੜ੍ਹੀ ਬਹੁਤ ਪ੍ਰਾਪਤੀ ਹੋ ਜਾਵੇ ਤਾਂ ਉਹ ਅਕਾਲ ਪੁਰਖ ਦੀ ਬਖਸ਼ਿਸ਼ ਨਹੀਂ ਸਗੋਂ ਆਪਣੀ ਨਿੱਜੀ ਅਕਲ ਦਾ ਕ੍ਰਿਸ਼ਮਾ ਹੀ ਸਮਝਦਾ ਹੈ ਪਰੰਤੂ ਜਦੋਂ ਕੁਝ ਗੁਆਉਂਦਾ ਅਤੇ ਨੁਕਸਾਨ ਪਾਉਂਦਾ ਹੈ ਤਾਂ ਝੱਟ ਪਰਮਾਤਮਾ ਨੂੰ ਕੋਸਦਾ ਹੈ। ਕਈ ਵਾਰ ਮਾਯੂਸੀ ਦੇ ਆਲਮ ਵਿਚ ਇਤਨਾ ਡੁੱਬ ਜਾਂਦਾ ਹੈ ਕਿ ਸਭ ਸੌਝੀ ਗੁਆ ਬੈਠਦਾ ਹੈ ਅਤੇ ਅਜਿਹੀ ਮਨੋਦਸ਼ਾ ਦੀ ਹਾਲਤ ਵਿਚ ਮਨੁੱਖ ਕਿਸੇ ਦਾ ਕਤਲ ਕਰ ਦਿੰਦਾ ਹੈ ਜਾਂ ਫਿਰ ਆਤਮ ਹੱਤਿਆ ਕਰ ਲੈਂਦਾ ਹੈ। ਪਰਮਾਤਮਾ ਵਿਚ ਵਿਸਵਾਸ਼ ਗੁਆ ਬੈਠੇ ਮਨ ਦੀ ਇਹੋ ਦਸ਼ਾ ਹੁੰਦੀ ਹੈ ਕਿ ਉਹ ਪ੍ਰਭੂ ਦੇ ਭਾਣੇ ਵਿਚ ਨਹੀਂ ਸਗੋਂ ਆਪਣੇ ਮਨ ਦੀ ਮਤ ਪਿੱਛੇ ਲੱਗ ਕੇ ਹੀ ਅਜਿਹੇ ਕੰਮ ਕਰਦਾ ਹੈ। ਬੱਸ ਇਹੋ ਹੀ ਮਨੁੱਖੀ ਮਨ ਦੀ ਤ੍ਰਾਸਦੀ ਹੈ। ਖੋਖਲਾਪਣ ਹੈ। ਤੋਤਾ ਚਸਮ ਸੁਭਾਅ ਹੈ ਪਰੰਤੂ ਪਰਮਾਤਮਾ ਦੀ ਰਜ਼ਾ ਅਤੇ ਭਾਣੇ ਵਿਚ ਵਿਚਰਨ ਵਾਲੇ ਸੱਚ ਨੂੰ ਪਰਨਾਇ ਮਨਾਂ ਦੀ

ਕਹਾਣੀ ਨਿਰਾਲੀ ਹੈ। ਵੱਖਰੀ ਹੈ। ਪਰੰਤੂ ਉਹ *ਹੈਨਿ ਵਿਰਲੇ ਨਾਹੀ ਘਣੇ* ਹੀ ਹੁੰਦੇ ਹਨ। ਉਹ ਅਡੋਲ, ਅਹਿਲ ਅਤੇ ਅਜਿੱਤ ਰਹਿੰਦੇ ਹਨ।

ਉਕਤ ਸੰਖੇਪ ਚਰਚਾ ਤੋਂ ਸਪਸ਼ਟ ਹੈ ਕਿ ਜ਼ਿੰਦਗੀ ਦਾ ਕੇਂਦਰੀ ਧੁਰਾ 'ਮਨ' ਇਸ ਸਰੀਰ ਦਾ ਰਥਵਾਨ ਹੈ। ਚਾਲਕ ਹੈ। ਇਸ ਮਨ ਦੀ ਮੈਲ ਅਤੇ ਦਵੈਸ਼, ਦੁਈ ਦੀ ਭਾਵਨਾ, ਮਨ ਦੀਆਂ ਤ੍ਰਿਸ਼ਨਾਲੂ ਬਿਰਤੀਆਂ, ਕਾਮੀ ਤਰੰਗਾਂ ਉਤੇ ਜਿੱਤ ਪ੍ਰਾਪਤ ਕਰਕੇ ਅਤੇ ਮਨ ਨੂੰ ਸ਼ੁੱਧ ਕਰਕੇ ਹੀ ਜੀਵਨ ਲਕਸ਼ ਮੋਖਸ਼ (ਮੁਕਤੀ) ਦੀ ਪ੍ਰਾਪਤੀ ਸੰਭਵ ਹੈ। *ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥* ਅਤੇ *ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥* ਇਸ ਤਰ੍ਹਾਂ ਕਰਨ ਨਾਲ ਹੀ ਆਪਸੀ ਪ੍ਰੇਮ-ਪਿਆਰ, ਭਾਈਚਾਰਾ, ਸਾਂਝੀਵਾਲਤਾ, ਸਹਿਨਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ, ਪਰਉਪਕਾਰ ਅਤੇ ਲੋਕ ਭਲਾਈ ਦੀ ਤਾਂਘ ਪੈਦਾ ਹੋ ਸਕਦੀ ਹੈ ਅਤੇ ਅਜਿਹਾ ਨਿਰਮਲ ਜੀਵਨ ਜਿਉਂਦਿਆਂ ਮਨੁੱਖ ਇਸ ਸੰਸਾਰ ਨੂੰ ਸਹੀ ਅਰਥਾਂ ਵਿਚ ਮਾਣਨਯੋਗ-ਬਹਿਸ਼ਤ ਬਣਾ ਸਕਦਾ ਹੈ ਅਤੇ ਆਪਣੀਆਂ ਸਾਰੀਆਂ ਸੰਸਾਰਿਕ ਜ਼ਿੰਮੇਵਾਰੀਆਂ ਨੇਕ-ਨੀਤੀ ਨਾਲ ਨਿਭਾਉਂਦਿਆਂ ਮਨ ਵਿਚ ਸਹਿਜ ਅਤੇ ਟਿਕਾਉ ਦੀ ਸਥਿਤੀ ਪ੍ਰਾਪਤ ਕਰਦਿਆਂ ਜੀਵਨ ਲਕਸ਼ ਦੀ ਪ੍ਰਾਪਤ ਕਰ ਸਕਦਾ ਹੈ। ਗੁਰੂ ਜੀ ਇਸ ਸਥਿਤੀ ਨੂੰ ਇਉਂ ਸਪਸ਼ਟ ਕਰਦੇ ਹਨ:

*-ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*
*-ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥*
*ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥* *(ਪੰਨਾ ੧੦੯੧)*

ਗੁਰਮਤਿ ਮਨੁੱਖ ਨੂੰ ਇਹੋ 'ਜੀਵਨ ਜੁਗਤ' ਦ੍ਰਿੜ੍ਹ ਕਰਵਾਉਂਦੀ ਹੈ। ਅਜਿਹੇ ਜੀਵਨ ਵਾਲੇ ਮਨੁੱਖ ਦੀ ਸਾਰਾ ਸੰਸਾਰ ਹੀ ਉਸਤਤ ਕਰਦਾ ਹੈ।

*- ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥* *(ਪੰਨਾ ੧੩੬)*
*- ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥* *(ਪੰਨਾ ੯੧੭)*



**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਮਾਰੂ ਵਾਰ ਮਹਲਾ ੫ ਡਖਣੇ ਮ: ੫ ਦਾ ਸੰਬੋਧਨ-ਸੰਚਾਰ

*-ਡਾ. ਜਤਿੰਦਰ ਪਾਲ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਅਧਿਆਤਮਿਕ ਵਾਰਾਂ ਵਿਚ ਗੁਰੂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ 'ਵਾਰ ਮਾਰੂ ਮਹਲਾ ੫' ਸੁੰਦਰ ਵਿਲੱਖਣ ਸਿਧਾਂਤਕ ਬਾਣੀ ਹੈ, ਜੋ ਵਿਸ਼ੇ, ਰੂਪ ਤੇ ਭਾਸ਼ਾਈ ਸੰਰਚਨਾ ਕਰਕੇ ਗੁਰਬਾਣੀ ਵਿਚ ਵਿਸ਼ੇਸ਼ ਗੁਣਾਂ ਕਰਕੇ ਮਹੱਤਵਪੂਰਨ ਦਰਜਾ ਰੱਖਦੀ ਹੈ। ਇਸ ਵਾਰ ਦੀ ਉਸਾਰੀ ੨੩ ਪਉੜੀਆਂ ਅਤੇ ੬੯ ਸਲੋਕਾਂ ਨਾਲ ਹੋਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੁੱਲ ਛੇ ਵਾਰਾਂ ਰਚੀਆਂ ਹਨ, ਜਿਨ੍ਹਾਂ ਵਿਚ ਤਰਤੀਬ ਅਨੁਸਾਰ ਇਹ ਵਾਰ ਪੰਜਵੇਂ ਨੰਬਰ 'ਤੇ ਆਉਂਦੀ ਹੈ। ਇਸ ਦੀ ਹਰੇਕ ਪਉੜੀ ਅੱਠ ਤੁਕਾਂ ਦੀ ਹੈ, ਜਿਸ ਦੇ ਨਾਲ ਤਿੰਨ-ਤਿੰਨ ਸਲੋਕ ਦਰਜ ਹਨ। ਇਹ ਸਲੋਕ ਦੋ ਤੁਕਾਂ ਵਾਲੇ ਹਨ। ਪਰ ਇੱਕੀਵੀਂ ਤੇ ਬਾਈਵੀਂ ਪਉੜੀ ਵਿਚ ਤੀਜਾ ਸਲੋਕ ਤਿੰਨ ਤੁਕਾਂ ਵਾਲਾ ਹੈ।

ਇਸ ਅਨੂਪਮ ਰਚਨਾ ਦਾ ਮੂਲ ਸੰਬੋਧਨ ਪਰਮਾਤਮਾ ਨੂੰ ਹੈ ਤੇ ਇਹ ਸੰਬੋਧਨ ਪ੍ਰਭੂ ਪਿਆਰੇ ਨੂੰ ਮਿਲਣ ਦੀ ਤਾਂਘ ਨਾਲ ਅੰਤਰ-ਸੰਬੰਧਿਤ ਹੈ। ਵਾਰ ਦੀ ਸਮੁੱਚੀ ਸੰਰਚਨਾ ਵਿਚ ਪਉੜੀਆਂ ਰਾਹੀਂ ਪਰਮਾਤਮਾ ਦੇ ਗੁਣਾਂ ਦਾ ਸੁੰਦਰ ਵਿਸਥਾਰ ਕੀਤਾ ਮਿਲਦਾ ਹੈ, ਜਿਸ ਵਿਚ ਪ੍ਰਭੂ ਦੀ ਸਰਬ-ਵਿਆਪਕਤਾ, ਸਰਬ-ਸ਼ਕਤੀਮਾਨਤਾ ਤੇ ਸਰਬ-ਸ੍ਰੇਸ਼ਠਤਾ ਵਿਆਖਿਆਮਈ ਸ਼ੈਲੀ ਰਾਹੀਂ ਵਰਣਨ ਕੀਤੀ ਗਈ ਹੈ। ਮੁੱਖ ਰੂਪ ਵਿਚ ਇਸ ਵਾਰ ਦਾ ਮੂਲ ਵਿਸ਼ਾ ਜੀਵਾਤਮਾ ਦਾ ਸੰਸਾਰਕ ਮਾਇਆ ਦੇ ਬੰਧਨਾਂ ਕਰਕੇ ਆਪਣੇ ਅਸਲੇ ਪਰਮਾਤਮਾ ਤੋਂ ਵਿਛੋੜਾ ਹੈ। ਜੀਵਾਤਮਾ ਰੂਪੀ ਇਸਤਰੀ ਦੀ ਮਾਨਸਿਕ ਹਾਲਤ ਦਾ ਵਿਸਥਾਰ ਬਿਰਹੋਂ, ਦੁੱਖ, ਵਿਛੋੜੇ, ਇਕੱਲਤਾ ਉਦਰੇਵੇਂ ਦੇ ਰੂਪ ਵਿਚ ਖ਼ੂਬਸੂਰਤ ਭਾਵਾਤਮਕ ਰੂਪ ਰਾਹੀਂ ਚਿਤਰਿਆ ਗਿਆ ਹੈ। ਗੁਰੂ ਸਾਹਿਬ ਨੇ ਵਾਰ ਵਿਚ ਰਚੇ ਸਲੋਕਾਂ ਵਿਚ ਜੀਵਾਤਮਾ ਦੀ ਪ੍ਰਭੂ-ਪਿਆਰੇ ਪ੍ਰਤੀ ਮਿਲਣ ਦੀ ਤਾਂਘ ਤੇ ਹੂਕ ਨੂੰ ਜੋ ਸੁਰ ਬਖਸ਼ੀ ਹੈ, ਉਹ ਆਪਣੇ ਆਪ ਵਿਚ ਵਿਲੱਖਣ ਹੈ :

*ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥*
*ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥* *(ਪੰਨਾ ੧੦੯੪)*

ਇਸ ਵਾਰ ਦਾ ਸਿਰਲੇਖ 'ਮਾਰੂ ਵਾਰ ਮਹਲਾ ੫ ਡਖਣੇ ਮ: ੫' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੯੪ 'ਤੇ ਸੁਸ਼ੋਭਿਤ ਹੈ। 'ਡਖਣੇ' ਸ਼ਬਦ ਦਾ ਸੰਕੇਤ ਦੱਖਣੀ ਪੰਜਾਬ ਦੇ ਖੇਤਰ ਵਿਚ ਬੋਲੀ ਜਾਣ ਵਾਲੀ ਲੋਕ ਭਾਸ਼ਾ ਜਾਂ ਖੇਤਰੀ ਬੋਲੀ

**#820/8, Gali No. 8, Darshan Singh Nagar, Alipur Road, Patiala. M.+9194160-73122*

ਹੈ, ਭਾਵੇਂ ਕਿ ਇਸ ਦਾ ਮੂਲ ਰੂਪ ਲਹਿੰਦੀ ਹੈ। ਇਸ ਮਿੱਠੀ ਬੋਲੀ ਵਿਚ ਪ੍ਰਭੂ ਦੀ ਖਿੱਚ ਤੇ ਬਿਰਹੋਂ ਨਾਲ ਉਪਜੇ ਮਨੋਭਾਵਾਂ ਨੂੰ ਗੁਰੂ ਜੀ ਨੇ ਬੜੇ ਤੀਬਰ ਭਾਵਾਂ ਨਾਲ ਰੂਪਮਾਨ ਕੀਤਾ ਹੈ। ਸਮੁੱਚੀ ਵਾਰ ਵਿਚ ਪਉੜੀਆਂ ਦੀ ਕਾਵਿ-ਸ਼ੈਲੀ ਸਿਧਾਂਤਕ ਤੇ ਵਿਆਖਿਆਤਮਕ ਹੈ, ਜਦਕਿ ਨਾਲ ਰਚੇ ਸਲੋਕਾਂ ਦੀ ਸ਼ੈਲੀ ਭਾਵਾਤਮਕ ਤੇ ਤਿੱਖੇ ਵੇਗ ਵਾਲੀ ਹੈ। ਸਮੁੱਚੇ ਸਲੋਕਾਂ ਵਿਚ ਗੁਰੂ ਜੀ ਨੇ ਮਨੁੱਖੀ ਜੀਵ ਦੇ ਸੰਚਾਰ ਲਈ ਮਿੱਠੀ ਬੋਲੀ ਤੇ ਸੰਬੋਧਨੀ ਕਾਵਿ-ਜੁਗਤ ਬਹੁਤ ਖ਼ੂਬਸੂਰਤ ਢੰਗ ਨਾਲ ਵਰਤੀ ਹੈ, ਜੋ ਜੀਵਾਤਮਾ ਦੇ ਮਨ ਦੀ ਬਦਲੀ ਸਥਿਤੀ ਨੂੰ ਪੂਰਨ ਰੂਪ ਵਿਚ ਬਿਆਨ ਕਰਦੀ ਹੈ :

*-ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥*
*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥* (ਪੰਨਾ ੧੦੯੫)
*-ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥*
*ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥* (ਪੰਨਾ ੧੦੯੮)
*-ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥*
*ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥* (ਪੰਨਾ ੧੧੦੦)

ਵਿਸ਼ੇ ਰੂਪ ਵਿਚ ਇਸ ਵਾਰ ਵਿਚ ਪ੍ਰਮੁੱਖ ਸੁਰ ਪ੍ਰਭੂ-ਪਰਮਾਤਮਾ ਦੀ ਸਿਫਤ-ਸਲਾਹ ਦੇ ਨਾਲ ਨਾਲ ਜੀਵਾਤਮਾ ਦਾ ਆਪਣੇ ਅਸਲੇ ਪ੍ਰਭੂ ਤੋਂ ਵਿਛੋੜੇ ਵਿਚ ਦੁਖ ਤੇ ਮਿਲਣ ਦੀ ਤਾਂਘ ਦਾ ਖ਼ੂਬਸੂਰਤ ਚਿਤਰਣ ਹੈ, ਪਰ ਨਾਲ ਹੀ ਵਾਰ ਦੀਆਂ ਪਉੜੀਆਂ ਵਿਚ ਗੁਰਮਤਿ ਸਿਧਾਂਤਾਂ ਜਿਵੇਂ ਨਾਮ-ਸਿਮਰਨ, ਸੰਸਾਰੀ ਬੰਧਨ ਤੇ ਮਾਇਆ, ਸ਼ੁਭ ਕਰਮਾਂ ਦੀ ਜ਼ਰੂਰਤ ਸਦਗੁਣਾਂ, ਸਾਧ-ਸੰਗਤ ਨਾਲ ਮਿਲਾਪ, ਸ੍ਰਿਸ਼ਟੀ ਦਾ ਪਸਾਰਾ ਆਦਿ ਬਾਰੇ ਵੀ ਸੁੰਦਰ ਵਿਸਥਾਰ ਹੈ।

ਇਸ ਵਾਰ ਦੀਆਂ ਪਹਿਲੀਆਂ ਛੇ ਪਉੜੀਆਂ ਪ੍ਰਭੂ-ਪਰਮਾਤਮਾ ਨੂੰ ਸੰਬੋਧਿਤ ਹਨ, ਜਿਸ ਵਿਚ ਪਰਮਾਤਮਾ ਦੇ ਅਮਰ ਗੁਣਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ। ਪ੍ਰਭੂ ਇਸ ਸ੍ਰਿਸ਼ਟੀ ਦਾ ਮਾਲਕ ਤੇ ਪਾਲਕ ਹੈ। ਸਭ ਖੰਡ-ਬ੍ਰਹਿਮੰਡ ਤੇ ਦੈਵੀ ਸ਼ਕਤੀਆਂ ਉਸ ਕਾਦਰ ਦੇ ਅੰਤਰਗਤ ਹਨ, ਉਹ ਹੀ ਸਭ ਨੂੰ ਪੈਦਾ ਕਰਨ ਵਾਲਾ ਤੇ ਨਾਸ਼ ਕਰਨ ਵਾਲਾ ਹੈ। ਉਹ ਪ੍ਰਭੂ ਸਰਬ-ਸ਼ਕਤੀਮਾਨ, ਸਮਰੱਥਾ ਵਾਲਾ ਹੈ। ਉਹ ਅਗਮ-ਅਗੋਚਰ ਤੇ ਸਤਿਹੋਂਦ ਹੈ, ਜੋ ਆਦਿ-ਜੁਗਾਦਿ ਤੇ ਆਉਣ ਵਾਲੇ ਸਮੇਂ ਵਿਚ ਵੀ ਸਤਿ ਹੈ। ਇਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰੂ ਜੀ ਇਸ ਵਾਰ ਦੇ ਪ੍ਰਾਰੰਭ ਵਿਚ ਮੰਗਲਾਚਰਨ ਕਰਦੇ ਪ੍ਰਭੂ ਦੀਆਂ ਵਿਸ਼ੇਸ਼ਤਾਵਾਂ ਦਾ ਬਿਆਨ ਕਰਦੇ ਹਨ:

*ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥*
*ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ ॥*

*ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥*
*ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥*
*ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥*
*ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥*
*ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥*
*ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥* *(ਪੰਨਾ ੧੦੯੪)*

ਅਗਲੀਆਂ ਚਾਰ ਪਉੜੀਆਂ ਵਿਚ ਪ੍ਰਭੂ-ਮਿਲਾਪ ਦੇ ਅਨੁਭਵ ਦਾ ਮਨੋਰਥ ਤੇ ਆਤਮਿਕ ਸ਼ਾਂਤੀ ਨਾਲ ਲਾਹਾ ਪ੍ਰਾਪਤ ਕਰਨ ਦੀ ਜੁਗਤ ਦੱਸੀ ਗਈ ਹੈ। ਗਿਆਰ੍ਹਵੀਂ ਤੋਂ ਸੋਲ੍ਹਵੀਂ ਪਉੜੀ ਰਾਹੀਂ ਗੁਰੂ ਰਾਹੀਂ ਪ੍ਰਭੂ-ਸਿਮਰਨ ਨਾਲ ਹਰੀ ਦੇ ਗੁਣਾਂ ਦਾ ਗਾਇਨ ਕਰ ਕੇ ਪ੍ਰਭੂ ਨਾਲ ਇਕਮਿਕਤਾ ਦਾ ਸੰਦੇਸ਼ ਬਖ਼ਸ਼ਿਸ਼ ਕੀਤਾ ਹੈ। ਇਹ ਛੇ ਪਉੜੀਆਂ ਗੁਰੂ ਦੇ ਸਿਧਾਂਤ ਨਾਲ ਸੰਬੰਧਿਤ ਹਨ।

ਇਸ ਵਾਰ ਦੀਆਂ ਸਤਾਰ੍ਹਵੀਂ ਤੋਂ ਉਨੀਵੀਂ ਤਿੰਨ ਪਉੜੀਆਂ ਵਿਚ ਇਹ ਉਪਦੇਸ਼ ਹੈ ਕਿ ਇਹ ਦਿੱਸਦਾ ਜਗਤ ਤੇ ਇਸਦੀਆਂ ਸਭ ਵਸਤਾਂ ਚਲਾਇਮਾਨ ਭਾਵ ਨਾਸ਼ਮਾਨ ਹਨ। ਉਸ ਪ੍ਰਭੂ ਦੀ ਸਿਫਤ-ਸਾਲਾਹ ਭਾਵ ਸਿਮਰਨ, ਜੋ ਗੁਰੂ ਦੇ ਪਿਆਰੇ ਸੇਵਕ ਕਰਦੇ ਹਨ, ਉਨ੍ਹਾਂ ਦਾ ਜਨਮ ਸਫਲ ਹੈ। ਵੀਹਵੀਂ ਪਉੜੀ ਸੱਚੇ ਗੁਰੂ ਨੂੰ ਸਮਰਪਿਤ ਹੈ। ਉਹ ਗੁਰੂ ਸੰਸਾਰ-ਸਮੁੰਦਰ ਤੋਂ ਮਨੁੱਖੀ ਜੀਵ ਨੂੰ ਤਾਰਨ ਵਾਲਾ ਜਹਾਜ਼ ਹੈ। ਅਗਲੀਆਂ ਤਿੰਨ ਪਉੜੀਆਂ (੨੧ਵੀਂ, ੨੨ਵੀਂ ਤੇ ੨੩ਵੀਂ) ਵਿਚ ਉਸ ਪ੍ਰਭੂ-ਵਾਹਿਗੁਰੂ ਦੀ ਸਿਫਤ ਤੇ ਗੁਣਾਂ ਦਾ ਵਿਸਥਾਰ ਬਹੁਤ ਮਿੱਠੀ ਸ਼ੈਲੀ ਵਿਚ ਕੀਤਾ ਮਿਲਦਾ ਹੈ। ਉਹ ਪ੍ਰਭੂ-ਮਾਲਕ ਸਰਬ-ਸ਼ਕਤੀਮਾਨ ਤੇ ਸਮਰੱਥ ਹੈ :

*ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥*
*ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ ॥*
*ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥*
*ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥* *(ਪੰਨਾ ੧੧੦੨)*

ਮੂਲ ਰੂਪ ਵਿਚ ਇਸ ਵਾਰ ਦਾ ਅੰਤਰੀਵੀ ਵਿਸ਼ਾ ਉਸ ਪ੍ਰਭੂ ਦੀ ਸਿਫਤ ਸਾਲਾਹ ਹੈ। ਸਲੋਕਾਂ ਵਿਚ ਵਾਹਿਗੁਰੂ ਦੇ ਮਿਲਣ ਦੀ ਤਾਂਘ, ਵਿਛੋੜੇ ਦਾ ਦੁੱਖ ਤੇ ਫਿਰ ਪ੍ਰਭੂ ਮਿਲਾਪ ਦੇ ਅਨੁਭਵ ਨਾਲ ਪ੍ਰਾਪਤ ਮਾਨਸਿਕ ਖੁਸ਼ੀ ਦਾ ਪ੍ਰਗਟਾਵਾ ਖ਼ੂਬਸੂਰਤ ਸ਼ੈਲੀ ਰਾਹੀਂ ਪ੍ਰਗਟ ਕੀਤਾ ਗਿਆ ਹੈ। ਜੇ ਸਮੁੱਚੀ ਪਉੜੀ ਦਾ ਵਿਸ਼ਲੇਸ਼ਣ ਕਰੀਏ ਤਾਂ ਇਨ੍ਹਾਂ ਵਿਚ ਗੁਰੂ ਪਾਤਸ਼ਾਹ ਨੇ ਪ੍ਰਭੂ-ਪਰਮਾਤਮਾ ਦੇ ਅਗੰਮੀ ਗੁਣਾਂ ਦਾ ਵਿਸਥਾਰ ਦੱਸ ਕੇ ਮਨੁੱਖੀ ਜੀਵ ਨੂੰ ਪ੍ਰਭੂ ਦੀ ਬੇਅੰਤਤਾ ਤੇ ਪਰਿਪੂਰਨਤਾ ਦਾ ਗਿਆਨ ਬਖਸ਼ਿਆ ਹੈ।

ਇਸ ਅਨੂਪਮ ਬਾਣੀ ਦਾ ਦਰਸ਼ਨ ਓਹੀ ਹੈ, ਜੋ ਪਹਿਲੇ ਚਾਰ ਗੁਰੂਆਂ ਨੇ

ਆਪਣੀ ਪਾਵਨ ਬਾਣੀ ਰਾਹੀਂ ਮਨੁੱਖ ਮਾਤਰ ਨੂੰ ਸੰਚਾਰਿਤ ਕੀਤਾ ਹੈ। ਇਸ ਵਿਚ ਪ੍ਰਭੂ ਦੇ ਸਰੂਪ, ਨਾਮ ਸਿਮਰਨ, ਸਹਿਜਤਾ, ਮਿਹਰ, ਪ੍ਰਭੂ ਦੇ ਭਾਉ, ਪਾਪਾਂ ਤੋਂ ਦੂਰ ਰਹਿਣ ਤੇ ਪ੍ਰਭੂ-ਅਨੁਭਵ ਨਾਲ ਆਤਮਿਕ ਅਡੋਲਤਾ ਰਾਹੀਂ ਉੱਤਮ ਲਕਸ਼ ਦੀ ਪ੍ਰਾਪਤੀ ਸਿਧਾਂਤਕ ਤੇ ਵਿਆਖਿਆਤਮਕ ਵਿਸਥਾਰ ਹੈ।

ਇਸ ਵਾਰ ਦੀਆਂ ਪਉੜੀਆਂ ਇਕ ਸਾਧਕ ਦੀਆਂ ਅਧਿਆਤਮਿਕ ਮੰਜ਼ਿਲਾਂ ਹਨ। ਜਦੋਂ ਪ੍ਰਭੂ ਦੇ ਨਾਮ ਸਿਮਰਨ ਨਾਲ ਸਾਧਕ ਨੂੰ ਆਪਣੇ ਅੰਦਰਲੇ ਸਤਿ ਦਾ ਗਿਆਨ ਹੁੰਦਾ ਹੈ ਤਾਂ ਉਹ ਪਉੜੀ-ਦਰ-ਪਉੜੀ ਜਗਤ ਦੇ ਸੱਚ ਨੂੰ ਜਾਣ ਕੇ ਉਸ ਦੀ ਮਾਇਆ, ਉਸਦੀਆਂ ਨਾਸ਼ਮਾਨ ਅਸਥਿਰ ਰੰਗੀਨੀਆਂ ਤੇ ਸਰੀਰ ਦੀ ਅਸਲੀਅਤ ਤੇ ਸੀਮਤ ਜੀਵਨ ਦਾ ਗਿਆਨ ਪ੍ਰਾਪਤ ਕਰਦਾ ਹੈ ਤੇ ਫਿਰ ਸਾਧਕ ਅਧਿਆਤਮਿਕ ਸੋਝੀ ਰਾਹੀਂ ਆਪਣੇ ਅੰਤਮ ਲਕਸ਼ ਵੱਲ ਵੱਧਦਾ ਹੈ। ਗੁਰੂ ਜੀ ਇਸ ਵਾਰ ਵਿਚ ਮਨੁੱਖੀ ਜੀਵ ਨੂੰ ਮਾਇਆ ਤੇ ਜਗਤ ਦਾ ਅਹਿਸਾਸ ਕਰਾ ਕੇ ਉਸ ਨੂੰ ਗੁਰੂ ਤੇ ਨਾਮ ਰਾਹੀਂ ਪ੍ਰਭੂ-ਵਾਹਿਗੁਰੂ ਦੇ ਮਿਲਾਪ ਦੀ ਵਿਧੀ ਦੱਸਦੇ ਹਨ।

ਇਸ ਵਾਰ ਦਾ ਕੇਂਦਰੀ ਵਿਸ਼ਾ ਪਾਰਬ੍ਰਹਮ ਦੇ ਸ਼ੁਭ ਗੁਣਾਂ ਦੀ ਵਡਿਆਈ ਹੈ। ਸੰਸਾਰਕ ਮਾਇਆ ਤੇ ਮਨਮੁੱਖਤਾ ਉਸ ਪ੍ਰਭੂ ਦੇ ਮਾਰਗ ਵਿਚ ਰੁਕਾਵਟਾਂ ਖੜੀਆਂ ਕਰਦੀਆਂ ਹਨ। ਮਾਇਆ ਦੀ ਚਮਕ-ਦਮਕ ਵਿਚ ਮਨ ਭਟਕਦਾ ਹੋਇਆ ਕੂੜ ਨੂੰ ਸੱਚ ਮੰਨੀ ਜਾਂਦਾ ਹੈ। ਇਸ ਨਸ਼ਵਰ ਸੰਸਾਰ ਵਿਚ ਧੀਆਂ-ਪੁੱਤਰਾਂ ਦਾ ਮੋਹ, ਦੁਨੀਆਵੀ ਪਦਾਰਥਾਂ ਨਾਲ ਪਿਆਰ, ਮਾਇਆ ਨਾਲ ਮੋਹ ਸਭ ਝੂਠਾ ਹੈ। ਕਿਸੇ ਨੇ ਵੀ ਅੰਤ ਸਮੇਂ ਸਾਥ ਨਹੀਂ ਦੇਣਾ। ਫਿਰ ਵੀ ਅਸੀਂ ਆਪਣਾ ਹੱਕ ਸਮਝ ਕੇ ਹਰ ਵਸਤੂ ਨੂੰ ਆਪਣੀ ਕਹਿੰਦੇ ਰਹਿੰਦੇ ਹਾਂ। ਗੁਰੂ ਜੀ ਦਾ ਕਥਨ ਹੈ :

*ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥*
*ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥* *(ਪੰਨਾ ੧੧੦੧)*

ਮਾਇਆ ਦਾ ਰੂਪ ਇਤਨਾ ਮੋਹਣਾ ਤੇ ਆਕਰਸ਼ਿਤ ਕਰਨ ਵਾਲਾ ਹੈ ਕਿ ਮਨੁੱਖ ਪੂਰੀ ਤਰ੍ਹਾਂ ਇਸ ਰਾਹੀਂ ਮੋਹਿਆ ਜਾਂਦਾ ਹੈ :

*ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥ (ਪੰਨਾ ੧੦੯੬)*

ਮਾਇਆ ਮਨੁੱਖੀ ਜੀਵ ਨੂੰ ਉਸ ਦੇ ਅਸਲੀ ਸਥਾਨ ਤੋਂ ਹਟਾ ਕੇ ਉਸ ਦਾ ਸਥਾਨ ਮੱਲ ਲੈਂਦੀ ਹੈ। ਮੂਲ ਰੂਪ ਤਾਂ ਇਹ ਮਾਇਆ ਮਨੁੱਖ ਦੀ ਦਾਸੀ ਹੁੰਦੀ ਹੈ, ਪਰ ਮਾਲਕ ਬਣ ਬੈਠਦੀ ਹੈ।

ਜਦੋਂ ਉਹ ਮਨੁੱਖ ਦੀ ਮਾਲਕ ਬਣ ਜਾਂਦੀ ਹੈ ਤਾਂ ਉਸ ਦਾ ਹੁਲੀਆ ਵਿਗਾੜ ਦਿੰਦੀ ਹੈ ਤੇ ਉਸ ਨੂੰ ਮਨਮੁੱਖ ਬਣਾ ਦਿੰਦੀ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪ੍ਰਸੰਗ ਵਿਚ ਉਪਦੇਸ਼ ਦਿੰਦੇ ਹਨ:

*ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥*

*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥* *(ਪੰਨਾ ੫੫੬)*

ਇਸ ਤੁਕ ਵਿਚ 'ਜੋਰੂ' ਦਾ ਅਰਥ ਹੈ; ਮਾਇਆ ਜੋ ਤਿੰਨਾਂ ਗੁਣਾਂ— ਰਜੋ, ਤਮੋ, ਸਤੋ ਨੂੰ ਉਪਜਾਉਂਦੀ ਹੈ। ਮਨੁੱਖੀ ਜੀਵ ਫਿਰ ਸਾਰੀ ਉਮਰ ਤ੍ਰਿਸ਼ਨਾ ਵਿਚ ਰੰਗਿਆ ਹੋਇਆ ਪਾਪਾਂ ਦੀ ਕਮਾਈ ਹੀ ਕਰਦਾ ਹੈ। ਸੱਚ ਦੀ ਮਹਿਮਾ ਵੱਲ ਉਸ ਦਾ ਧਿਆਨ ਜਾਂਦਾ ਹੀ ਨਹੀਂ, ਸਗੋਂ ਮੌਤ ਵੀ ਉਸ ਨੂੰ ਭੁੱਲ ਜਾਂਦੀ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

*ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥*
*ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥*
*ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥*
*ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥*
*ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥*
*ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥*
*ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥*
*ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥* *(ਪੰਨਾ ੧੦੯੯)*

ਇਸ ਪ੍ਰਕਾਰ ਗੁਰੂ ਸਾਹਿਬ ਨੇ ਇਸ ਵਾਰ ਵਿਚ ਮਾਇਆ ਦੇ ਰੂਪ ਦਾ ਪ੍ਰਗਟਾਵਾ ਕਰਕੇ ਮਨੁੱਖ ਮਾਤਰ ਨੂੰ ਸਿੱਖਿਆ ਦਿੱਤੀ ਹੈ ਤੇ ਇਸ ਦੇ ਪ੍ਰਭਾਵਾਂ ਤੋਂ ਸੁਚੇਤ ਕਰ ਕੇ ਮਨੁੱਖੀ ਮਨ ਨੂੰ ਜਾਗ੍ਰਿਤ ਅਵਸਥਾ ਗ੍ਰਹਿਣ ਕਰਨ ਲਈ ਪ੍ਰੇਰਿਤ ਕੀਤਾ ਹੈ ਤਾਂ ਜੋ ਮਨੁੱਖੀ ਜੀਵ ਆਪਣੇ ਅੰਤਮ ਲਕਸ਼ ਦੀ ਪ੍ਰਾਪਤੀ ਭਾਵ ਮੁਕਤੀ ਪ੍ਰਾਪਤ ਕਰ ਸਕੇ।

ਇਸ ਤਰ੍ਹਾਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਅਮਰ ਰਚਨਾ 'ਵਾਰ ਮਾਰੂ ਡਖਣੇ' ਗੁਰਮਤਿ ਸਿਧਾਂਤਾਂ ਦਾ ਨਿਰੂਪਣ ਕਰਦੇ ਹੋਏ ਜੀਵਾਤਮਾ ਦੇ ਸੰਸਾਰਕ ਮਾਇਆ ਕਾਰਨ ਪ੍ਰਭੂ-ਪਿਆਰੇ ਦੇ ਵਿਛੋੜੇ ਦੀ ਅੰਤਰ-ਪੀੜ ਨੂੰ ਅਭਿਵਿਅਕਤ ਕਰਦੀ ਹੈ, ਜਿਸ ਦੀ ਸਮੁੱਚੀ ਸੰਰਚਨਾ ਵਿਚ ਪ੍ਰਭੂ ਦੇ ਮਿਲਣ ਦੀ ਬਿਹਬਲਤਾ ਨੂੰ ਜੀਵਾਤਮਾ ਦੇ ਆਂਤ੍ਰਿਕ ਮਨੋਭਾਵਾਂ ਨੂੰ ਬਹੁਤ ਡੂੰਘੀ ਤਰ੍ਹਾਂ ਬਿਆਨ ਕੀਤਾ ਗਿਆ ਹੈ। ਜਿਸ ਵਿਚ ਜੀਵਾਤਮਾ ਪ੍ਰਭੂ ਰਾਹੀਂ ਸੰਬੋਧਨੀ ਸੁਰ ਵਿਚ ਆਪਣੇ ਮਿਲਣ ਦੀ ਤੜਪ ਤੇ ਬਿਰਹੋਂ ਨੂੰ ਪ੍ਰਗਟ ਕਰਦੀ ਹੈ। ਜਿੱਥੇ ਇਹ ਵਾਰ ਆਪਣੇ ਵਿਸ਼ੇ ਕਰਕੇ ਵਿਲੱਖਣ ਹੈ, ਉੱਥੇ ਇਸ ਵਿਚਲੀ ਕਾਵਿ ਸ਼ੈਲੀ, ਭਾਸ਼ਾ, ਬਣਤਰ ਤੇ ਸੰਗੀਤ ਪੱਖੋਂ ਵੀ ਗੁਰਬਾਣੀ ਵਿਚ ਵਿਸ਼ੇਸ਼ ਮਹਾਨਤਾ ਰੱਖਦੀ ਹੈ। ■

# ਗੁਰਬਾਣੀ ਵਿਆਖਿਆਕਾਰੀ ਦਾ ਇਤਿਹਾਸ

*-ਸ. ਅਜੈਪਾਲ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਆਖਿਆਕਾਰੀ ਦਾ ਇਤਿਹਾਸ ਬੜਾ ਲੰਮਾ ਹੈ ਅਤੇ ਇਸ ਵਿਚ ਹੋਈ ਪ੍ਰਾਪਤੀ ਬੜਾ ਮਹਾਨ ਦਰਜਾ ਰੱਖਦੀ ਹੈ। ਬਾਣੀ ਦੀ ਵਿਆਖਿਆਕਾਰੀ ਦਾ ਅਰੰਭ ਬਾਣੀ ਦੇ ਆਵੇਸ਼ ਜਾਂ ਆਵਤਰਨ ਨਾਲ ਹੀ ਹੋ ਗਿਆ ਸੀ। ਧਰਮ ਗ੍ਰੰਥ ਜਾਂ ਧਰਮ ਗ੍ਰੰਥ ਦੀ ਵਿਆਖਿਆ ਦਾ ਸਿੱਧਾ ਸੰਬੰਧ ਜਗਿਆਸੂ, ਪਾਠਕ ਅਤੇ ਵਿਆਖਿਆਕਾਰ ਨਾਲ ਹੁੰਦਾ ਹੈ। ਵਿਆਖਿਆ ਇਕ ਪੁਲ ਦੀ ਤਰ੍ਹਾਂ ਹੈ ਜਿਸ ਦੁਆਰਾ ਅਰਥ ਜਗਿਆਸੂ ਤਕ ਪਹੁੰਚਦੇ ਹਨ। ਧਰਮ ਗ੍ਰੰਥ ਉਪਰੰਤ ਇਸ ਦੀ ਵਿਆਖਿਆ ਨੂੰ ਹੀ ਦੂਸਰੇ ਸਥਾਨ 'ਤੇ ਦੇਖਿਆ ਜਾਂਦਾ ਹੈ। ਲੱਗਭਗ ਹਰੇਕ ਧਰਮ ਦੇ ਧਰਮ ਗ੍ਰੰਥ ਨੂੰ ਇਲਹਾਮ ਦੇ ਰੂਪ ਵਿਚ ਮੰਨਿਆ ਜਾਂਦਾ ਹੈ ਭਾਵ ਅਗੰਮੀ ਬੋਲ ਸਮਝਿਆ ਜਾਂਦਾ ਹੈ। ਸਿੱਖ ਧਰਮ ਵਿਚ ਇਸ ਦੀ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ, ਕਿਉਂਕਿ ਇੱਥੇ ਸ਼ਬਦ ਸਿਰਫ਼ ਇਲਹਾਮ ਹੀ ਨਹੀਂ, ਬਲਕਿ ਗੁਰੂ ਦਾ ਦਰਜਾ ਰੱਖਦਾ ਹੈ। ਇਸ ਦਾ ਸੰਬੰਧ ਕਿਸੇ ਇਕ ਪੈਗ਼ੰਬਰ ਨਾਲ ਨਾ ਹੋ ਕੇ ਅਲੱਗ-ਅਲੱਗ ਪ੍ਰਾਂਤਾਂ ਦੇ ਮਹਾਂਪੁਰਖਾਂ ਦੀ ਬਾਣੀ ਨਾਲ ਹੈ ਜਿਨ੍ਹਾਂ ਦਾ ਰਹਿਣ-ਸਹਿਣ, ਸਮਾਂ ਅੰਤਰਾਲ, ਭਾਸ਼ਾਈ ਗੁਣ ਜਾਂ ਵਾਤਾਵਰਨ ਅਲੱਗ-ਅਲੱਗ ਹੈ। ਇਸੇ ਕਾਰਨ ਗੁਰਬਾਣੀ ਦੀ ਵਿਆਖਿਆਕਾਰੀ ਨੂੰ ਸਰਲ ਕਾਰਜ ਨਹੀਂ ਮੰਨਿਆ ਜਾਂਦਾ। ਬਾਣੀ ਦੀ ਵਿਆਖਿਆਕਾਰੀ ਦੇ ਇਤਿਹਾਸ ਵਿਚ ਕਈ ਟੀਕਾ ਪ੍ਰਣਾਲੀਆਂ ਜਾਂ ਟੀਕਾਕਾਰੀ ਦੀਆਂ ਸੰਪਰਦਾਵਾਂ ਉਪਜੀਆਂ, ਜਿਨ੍ਹਾਂ ਨੇ ਬਾਣੀ ਦੀ ਵਿਆਖਿਆ ਨੂੰ ਵੱਖਰੇ-ਵੱਖਰੇ ਦ੍ਰਿਸ਼ਟੀਕੋਣ ਤੋਂ ਬਿਆਨਿਆ। ਅੱਜ ਵੀ ਬਾਣੀ ਦੀ ਵਿਆਖਿਆ ਆਪੋ-ਆਪਣੀ ਬੁੱਧੀ ਅਨੁਸਾਰ ਹੋ ਰਹੀ ਹੈ, ਭਾਵੇਂ ਵਿਆਖਿਆ ਉੱਪਰ ਵੇਦਾਂਤ ਦਾ ਪਰਛਾਵਾਂ ਹੋਵੇ ਜਾਂ ਸੰਪ੍ਰਦਾਈ ਪ੍ਰਭਾਵ, ਪਰੰਤੂ ਇਹ ਗੱਲ ਸਰਵਪ੍ਰਵਾਨਿਤ ਹੈ ਕਿ ਬਾਣੀ ਦੇ ਅਸਲ ਅਰਥਾਂ ਦੀ ਸੋਝੀ ਲਈ ਸ਼ਬਦ-ਸੁਰਤਿ ਦਾ ਮੇਲ ਜ਼ਰੂਰੀ ਹੈ। ਗੁਰਬਾਣੀ ਵਿਚ ਲਿਪਤ ਭਾਵ ਅਰਥਾਂ ਦੀ ਸਿਖ਼ਰ ਨੂੰ ਉਹੀ ਗੁਰਮੁਖ ਬ੍ਰਹਮਬੇਤਾ ਛੋਹ ਸਕਦਾ ਹੈ ਜੋ ਖੁਦ ਬ੍ਰਹਮ ਵਿਚ ਅਭੇਦ ਹੋਇਆ ਹੋਵੇ, ਜਿਸ ਨੇ ਗੁਰਬਾਣੀ/ਸ਼ਬਦ ਰੂਪੀ ਸਾਗਰ ਵਿਚ ਚੁੱਭੀ ਮਾਰੀ ਹੋਵੇ ਅਤੇ ਉਹ ਪ੍ਰਮੇਸ਼ਰ ਦੇ 'ਨਦਰਿ ਨੀਸਾਣ' ਨਾਲ ਨਿਵਾਜਿਆ ਗਿਆ ਹੋਵੇ। ਅਜਿਹੀ ਵਿਆਖਿਆਕਾਰੀ ਦਾ ਰਹੱਸ ਤੇ ਆਭਾ ਨਿਰਾਲੀ ਹੀ ਹੁੰਦੀ ਹੈ। 'ਸਚੇ ਆਚਾਰ' ਅਤੇ 'ਨਾਮ ਰਸ' ਭੁੰਚਣ ਵਾਲਾ ਸ਼ਖ਼ਸ ਹੀ ਅਰਥ ਵਿਚਾਰ ਦਾ ਧਾਰਨੀ ਹੋ ਕੇ ਰੱਬੀ ਬਾਣੀ ਦੀ ਵਿਆਖਿਆ ਕਰਨ ਵਿਚ

**ਅਸਿਸਟੈਂਟ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਅਕਾਲ ਯੂਨੀਵਰਸਿਟੀ, ਤਲਵੰਡੀ ਸਾਬੋ, ਬਠਿੰਡਾ- ੧੫੧੩੦੨; ਮੋ:+੯੧੯੪੧੭੧੬੪੦੦੫.*

ਸਫ਼ਲ ਹੋ ਸਕਦਾ ਹੈ। ਸਬਦ ਦੀ ਧੁਨੀ ਅਤਿ ਸੂਖਮ ਹੋਣ ਕਾਰਨ ਇਸ ਦੇ ਗੁਹਜ ਸਰੂਪ ਅਤੇ ਰਹੱਸ ਨੂੰ 'ਗੁਰਪ੍ਰਸਾਦਿ' ਦੁਆਰਾ ਹੀ ਮਾਣਿਆ ਜਾ ਸਕਦਾ ਹੈ। ਗੁਰਬਾਣੀ ਦਾ ਪਵਿੱਤਰ ਫ਼ੁਰਮਾਨ ਹੈ :

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥*

*(ਪੰਨਾ ੮੭੮)*

ਗੁਰਬਾਣੀ ਦੀ ਅਕੱਥ ਕਹਾਣੀ ਨੂੰ ਬੇਗਮਪੁਰੇ ਦਾ ਵਸਨੀਕ ਹੀ ਬਿਆਨ ਸਕਦਾ ਹੈ ਅਤੇ ਇਹ ਬਿਖੜੀ ਕਾਰ ਕਿਸੇ ਵਿਰਲੇ ਗੁਰਮੁਖ ਨੂੰ ਹੀ ਨਸੀਬ ਹੁੰਦੀ ਹੈ।

ਭਾਸ਼ਾ ਦੇ ਤੌਰ 'ਤੇ ਵੀ ਵਿਆਖਿਆਕਾਰੀ ਦਾ ਮਾਰਗ ਬਿਖਮ ਹੈ, ਕਿਉਂਕਿ ਗੁਰਬਾਣੀ ਵਿਚ ਸੰਸਕ੍ਰਿਤ, ਹਿੰਦੀ, ਪਸ਼ਤੋ, ਗੁਜਰਾਤੀ, ਅਰਬੀ, ਪ੍ਰਾਕ੍ਰਿਤ, ਅਪਭ੍ਰੰਸ਼, ਸਿੰਧੀ, ਪਿੰਗਲ (ਰਾਜਸਥਾਨੀ) ਆਦਿ ਭਾਸ਼ਾਵਾਂ ਦੀ ਵਰਤੋਂ ਕੀਤੀ ਗਈ ਹੈ। ਏਨੀਆਂ ਬੋਲੀਆਂ ਦਾ ਗਿਆਨ ਪ੍ਰਾਪਤ ਕਰਨਾ ਕੋਈ ਅਸਾਨ ਕਾਰਜ ਨਹੀਂ। ਫਿਰ ਵੀ ਗੁਰਬਾਣੀ ਇਤਿਹਾਸ ਨੂੰ ਵਾਚਦਿਆਂ ਇਹ ਗੱਲ ਮਹਿਸੂਸ ਹੁੰਦੀ ਹੈ ਕਿ ਅਨੇਕਾਂ ਹੀ ਵਿਆਖਿਆਕਾਰਾਂ/ਟੀਕਾਕਾਰਾਂ ਨੇ ਆਪਣੇ-ਆਪਣੇ ਯਤਨਾਂ ਅਨੁਸਾਰ ਇਹ ਕਾਰਜ ਕੀਤਾ ਹੈ ਤੇ ਕਿਸੇ ਨਾ ਕਿਸੇ ਨਵੇਕਲੇ ਪੱਖ ਨੂੰ ਛੋਹਿਆ ਹੈ। ਗੁਰੂ ਪਾਤਸ਼ਾਹ ਵੱਲੋਂ ਗੁਰਬਾਣੀ ਵਿਚ ਹੀ ਅਤੀ ਉੱਤਮ ਤਰੀਕੇ ਦੁਆਰਾ ਗੁਰਬਾਣੀ ਦੀ ਵਿਆਖਿਆ ਕੀਤੀ ਗਈ ਹੈ। ਜਿਵੇਂ ਕਿ ਸ਼ਬਦ *ਦੀਵਾ ਬਲੈ ਅੰਧੇਰਾ ਜਾਇ* ਵਿਚ 'ਦੀਵੇ' ਨੂੰ ਗੁਰੂ ਰਸਨਾ ਨੇ ਹੀ *ਦੀਵਾ ਮੇਰਾ ਏਕੁ ਨਾਮੁ* ਰਾਹੀਂ ਇਸ ਦਾ ਅਰਥ ਬੁਝਾ ਦਿੱਤਾ। ਇਸ ਤੋਂ ਉਪਰੰਤ ਗੁਰੂ ਸਾਹਿਬ ਵੱਲੋਂ ਵਰਸੋਏ ਮਹਾਨ ਗੁਰਸਿੱਖਾਂ : ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਆਦਿ ਵੀ ਗੁਰਬਾਣੀ ਗਿਆਨ ਸੰਗਤਾਂ ਵਿਚ ਵੰਡਦੇ ਰਹੇ। ਇਸੇ ਤਰ੍ਹਾਂ ਵਿਆਖਿਆਕਾਰੀ ਦੇ ਇਤਿਹਾਸ ਵਿਚ ਮਿਹਰਬਾਨ, ਹਰਿ ਜੀ ਅਤੇ ਚਤੁਰਭੁਜ ਦੇ ਪਰਮਾਰਥਾਂ ਦਾ ਵੀ ਖਾਸ ਯੋਗਦਾਨ ਹੈ। ਹੋਰ ਵੀ ਕਈ ਪ੍ਰਣਾਲੀਆਂ/ਸੰਸਥਾਵਾਂ ਸਮੇਂ-ਸਮੇਂ ਅਨੁਸਾਰ ਹੋਂਦ ਵਿਚ ਆਈਆਂ। ਵਿਆਖਿਆਕਾਰੀ ਦਾ ਇਹ ਕਾਰਜ ਨਿਰੰਤਰ ਚਲਦਾ ਰਿਹਾ ਭਾਵੇਂ ਉਹ ਮੌਖਿਕ ਰੂਪ ਵਿਚ ਹੋਵੇ ਜਾਂ ਲਿਖਤ ਰੂਪ ਵਿਚ, ਪਰੰਤੂ ਅਠਾਰ੍ਹਵੀਂ ਸਦੀ ਦਾ ਸਮਾਂ ਵਿਦੇਸ਼ੀ ਹਮਲਾਵਰਾਂ ਦੀ ਘੁਸਪੈਠ ਕਾਰਨ ਬੜਾ ਹੀ ਉਥਲ-ਪੁਥਲ ਵਾਲਾ ਸੀ। ਉਸ ਸਮੇਂ ਗੁਰਬਾਣੀ ਦੀ ਵਿਆਖਿਆ ਹੋਣੀ ਤਾਂ ਦੂਰ ਦੀ ਗੱਲ ਸੀ ਬਲਕਿ ਬਾਣੀ ਦਾ ਪਾਠ ਕਰਨਾ ਵੀ ਕੋਈ ਸੌਖਾ ਕਾਰਜ ਨਹੀਂ ਸੀ। ਉਦਾਸੀਆ ਜਾਂ ਨਿਰਮਲਿਆਂ ਵੱਲੋਂ ਇਸ ਸਮੇਂ ਇਨ੍ਹਾਂ ਗ੍ਰੰਥਾਂ ਜਾਂ ਟੀਕਿਆਂ ਦੀ ਸਾਂਭ-ਸੰਭਾਲ ਕੀਤੀ ਗਈ। ਸੁਆਮੀ ਆਨੰਦਘਣ, ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਬਦਨ ਸਿੰਘ ਅਤੇ ਗਿਆਨੀ ਭਗਵਾਨ ਸਿੰਘ ਵੱਲੋਂ ਵਿਆਖਿਆ ਦਾ ਕੰਮ ਛੋਹਿਆ ਗਿਆ ਤੇ ਗੁਰਬਾਣੀ ਦੇ ਟੀਕੇ ਕੀਤੇ ਗਏ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੁਰਾਤਨ ਟੀਕਿਆਂ ਦੀ ਬੋਲੀ ਸਾਧ ਭਾਸ਼ਾ ਹੋਣ ਕਾਰਨ ਇਹ ਬੜੇ ਜਟਿਲ ਪ੍ਰਤੀਤ ਹੁੰਦੇ ਹਨ ਪਰੰਤੂ ਇਸ ਗੱਲ ਤੋਂ

ਇਨਕਾਰੀ ਨਹੀਂ ਹੋਇਆ ਜਾ ਸਕਦਾ ਕੇ ਇਨ੍ਹਾਂ ਦਾ ਖਾਸ ਮਹੱਤਵ ਹੈ ਤੇ ਰਹੇਗਾ। ਨਵੀਆਂ ਖੋਜਾਂ ਲਈ ਇਹ ਟੀਕੇ ਹਮੇਸ਼ਾ ਸਹਾਈ ਹੁੰਦੇ ਰਹਿਣਗੇ। ਇਹ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਵਿਆਖਿਆਕਾਰੀ ਦਾ ਕਾਰਜ ੧੫ਵੀਂ ਸਦੀ ਤੋਂ ਲੈ ਕੇ ੨੧ਵੀਂ ਸਦੀ ਤਕ ਨਿਰੰਤਰ ਜਾਰੀ ਹੈ। ਗੁਰਬਾਣੀ ਵਿਆਖਿਆਕਾਰੀ ਦੇ ਲੰਮੇ ਇਤਿਹਾਸ ਦੇ ਅਨੇਕਾਂ ਪਾਸਾਰ ਹਨ। ਗੁਰਬਾਣੀ ਦੇ ਦੋ ਪ੍ਰਕਾਰ ਦੇ ਟੀਕੇ ਸਾਡੇ ਸਾਹਮਣੇ ਆਉਂਦੇ ਹਨ। ਪਹਿਲੀ ਕਿਸਮ ਦੇ ਟੀਕਿਆਂ ਵਿਚ ਵਿਸ਼ੇਸ਼ ਬਾਣੀਆਂ ਨਾਲ ਸੰਬੰਧਿਤ ਟੀਕੇ ਹਨ ਜਿਵੇਂ : ਜਪੁਜੀ ਸਾਹਿਬ, ਅਨੰਦ ਸਾਹਿਬ, ਸੁਖਮਨੀ ਸਾਹਿਬ, ਆਸਾ ਕੀ ਵਾਰ, ਸਿਧ ਗੋਸਟਿ ਆਦਿ ਬਾਣੀਆਂ ਦੇ ਟੀਕੇ। ਡਾ. ਬਲਬੀਰ ਸਿੰਘ ਲਿਖਦੇ ਹਨ, "ਸਭ ਤੋਂ ਵੱਧ ਟੀਕੇ ਜਪੁਜੀ ਸਾਹਿਬ ਦੇ ਨਜ਼ਰੀਂ ਪਏ, ਜਪੁਜੀ ਸਾਹਿਬ ਦੇ ਕਿਤਨੇ ਟੀਕੇ ਹਨ? ਕੋਈ ਡੇਢ ਸੌ ਦੇ ਕਰੀਬ ਧਿਆਨ ਵਿੱਚੋਂ ਲੰਘੇ ਹਨ। ਇਨ੍ਹਾਂ ਵਿੱਚੋਂ ਮੁੱਖ ਗ੍ਰੰਥਾਂ ਦਾ ਟਾਕਰਵਾਂ ਪਾਠ ਕਰਨਾ ਅਤੇ ਮੁਕਾਬਲੇ ਕਰ ਕੇ ਕਿਸੇ ਗੁੰਝਲ ਨੂੰ ਖੋਲ੍ਹਣਾ ਆਪਣੇ ਆਪ ਵਿਚ ਗੰਭੀਰ ਵਿਸ਼ਾ ਹੈ। ਅਨੇਕ ਟੀਕਿਆਂ ਵਿਚ ਸ਼ਾਸਤ੍ਰੀ ਵਿਗਿਆਨ ਦੀਆਂ ਧਾਰਨਾਵਾਂ ਤੂੜ-ਤੂੜ ਕੇ ਭਰੀਆਂ ਹਨ।

ਦੂਸਰੀ ਪ੍ਰਕਾਰ ਦੇ ਟੀਕਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਦੇ ਟੀਕੇ ਹਨ। ਇਸ ਲੇਖ ਵਿਚ ਅਸੀਂ ਗੁਰਬਾਣੀ ਵਿਆਖਿਆਕਾਰੀ ਦੇ ਇਤਿਹਾਸ ਜਾਂ ਪੂਰਵ ਕਾਲ ਨੂੰ ਸਮਝਣ ਲਈ ਇਸ ਨਾਲ ਸੰਬੰਧਿਤ ਵਿਸ਼ੇਸ਼ ਪ੍ਰਣਾਲੀਆਂ ਦਾ ਜ਼ਿਕਰ ਕਰਾਂਗੇ। ਅਜਿਹੀਆਂ ੭ ਪ੍ਰਣਾਲੀਆਂ ਨੂੰ ਡਾ. ਤਾਰਨ ਸਿੰਘ ਆਪਣੀ ਪੁਸਤਕ ਵਿਚ ਦਰਜ ਕਰਦੇ ਹਨ ਜਿਵੇਂ :

੧. ਸਹਜ ਪ੍ਰਣਾਲੀ
੨. ਭਾਈ ਪ੍ਰਣਾਲੀ
੩. ਪਰਮਾਰਥ ਪ੍ਰਣਾਲੀ
੪. ਉਦਾਸੀ ਪ੍ਰਣਾਲੀ
੫. ਨਿਰਮਲਾ ਪ੍ਰਣਾਲੀ
੬. ਗਿਆਨੀ ਪ੍ਰਣਾਲੀ
੭. ਸਿੰਘ ਸਭਾਈ ਪ੍ਰਣਾਲੀ ਜਾਂ ਆਧੁਨਿਕ ਟੀਕਾਕਾਰੀ
੮. ਫੁਟਕਲ

੧. ਸਹਜ ਪ੍ਰਣਾਲੀ :

ਗੁਰਬਾਣੀ ਤੋਂ ਹੁੰਦੀ ਗੁਰਬਾਣੀ ਦੀ ਵਿਆਖਿਆ ਨੂੰ 'ਸਹਜ ਪ੍ਰਣਾਲੀ' ਦਾ ਨਾਮ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇਖਣ ਵਿਚ ਆਇਆ ਹੈ ਕਿ ਇਕ ਬਾਣੀਕਾਰ ਦੀ ਬਾਣੀ ਵਿਚ ਦੂਜੇ ਬਾਣੀਕਾਰ ਦੀ ਬਾਣੀ ਵਿਚ ਆਏ ਸੰਕਲਪਾਂ/ਸਿਧਾਂਤਾਂ ਨੂੰ ਬਾਣੀ ਦੁਆਰਾ ਹੀ ਸਪੱਸ਼ਟ ਕੀਤਾ ਗਿਆ ਹੈ। ਇਸ ਤੋਂ ਇਲਾਵਾ ਬਾਣੀਕਾਰ

ਆਪਣੀ ਬਾਣੀ ਦੀ ਖ਼ੁਦ ਵੀ ਕਈ ਵਾਰ ਵਿਆਖਿਆ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਸ਼ਬਦਾਂ/ਵਿਚਾਰਾਂ ਵਿਚ ਆਪਣੀ ਹੀ ਬਾਣੀ ਦੁਆਰਾ ਵਿਆਖਿਆ ਕੀਤੀ ਹੈ। ਜਿਵੇਂ ਇਸਲਾਮ ਦਾ ਸਿਧਾਂਤ ਹੈ ਕਿ 'ਕੁਰਾਨ ਦੇ ਅਰਥ ਕੁਰਾਨ ਤੋਂ ਹੀ ਪੁੱਛੋ', ਉਸੇ ਤਰ੍ਹਾਂ ਹਰੇਕ ਧਰਮ ਗ੍ਰੰਥ ਵਿਚ ਮੌਜੂਦ ਰਮਜ਼ਾਂ/ਰਹੱਸਾਂ ਦੀ ਵਿਆਖਿਆ ਕੀਤੀ ਹੁੰਦੀ ਹੈ। ਇਸ ਵਿਆਖਿਆ ਪ੍ਰਣਾਲੀ ਨੂੰ ਸਹਜ ਪ੍ਰਣਾਲੀ ਦਾ ਨਾਂ ਦਿੱਤਾ ਗਿਆ ਹੈ। ਸਹਜ ਪ੍ਰਣਾਲੀ ਦਾ ਨਮੂਨਾ ਇਸ ਪ੍ਰਕਾਰ ਹੈ, ਭਗਤ ਸ਼ੇਖ ਫਰੀਦ ਜੀ ਦੀ ਬਾਣੀ ਦਾ ਸ਼ਬਦ ਹੈ :

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥*
*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥* *(ਪੰਨਾ ੧੩੮੦)*

ਇਸ ਨੂੰ ਸਪੱਸ਼ਟ ਕਰਦੇ ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :

*ਸਲੋਕ ਮ : ੧*
*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨ ਨ ਹੋਇ॥*
*ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ॥* *(ਪੰਨਾ ੯੪੯)*

ਇਸੇ ਤਰ੍ਹਾਂ ਭਗਤ ਸ਼ੇਖ ਫਰੀਦ ਜੀ ਦੇ 'ਸੂਹੀ ਰਾਗ' ਵਿਚ ਦਰਜ ਸ਼ਬਦ *ਬੇੜਾ ਬੰਧਿ ਨ ਸਕਿਓ* ਦੀ ਵਿਆਖਿਆ ਤੇ ਸਪੱਸ਼ਟੀਕਰਨ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸੇ ਰਾਗ ਦੇ ਸ਼ਬਦ *ਜਪ ਤਪ ਕਾ ਬੰਧੁ ਬੇੜੁਲਾ* ਵਿਚ ਕੀਤੇ ਹਨ।[੧] ਡਾ. ਤਾਰਨ ਸਿੰਘ ਪਹਿਲੇ ਪਾਤਸ਼ਾਹ ਜੀ ਦੀ ਬਾਣੀ ਭਾਵ 'ਮੂਲਮੰਤਰ' ਅਤੇ ਚੌਥੇ ਪਾਤਸ਼ਾਹ ਜੀ ਦੇ ਸਾਰੰਗ ਰਾਗ ਵਿਚਲੇ ਸ਼ਬਦ ਦੀ ਸਾਂਝ ਪੇਸ਼ ਕਰਦੇ ਹਨ :

*ਸਾਰਗ ਮਹਲਾ ੪*
*ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥*
*ਨਿਰਵੈਰੁ ਅਕਾਲ ਮੂਰਤਿ॥ ਆਜੂਨੀ ਸੰਭਉ॥*
*ਮੇਰੇ ਮਨ ਅਨਦਿਨੋ ਧਿਆਇ ਨਿਰੰਕਾਰੁ ਨਿਰਾਹਾਰੀ॥* *(ਪੰਨਾ ੧੨੦੧)*

ਡਾ. ਤਾਰਨ ਸਿੰਘ ਦੇ ਸ਼ਬਦਾਂ ਵਿਚ, "ਸਹਜ ਪ੍ਰਣਾਲੀ ਦੀ ਟੀਕਾਕਾਰੀ ਉਤਨੀ ਹੀ ਸਰਵੋਤਮ ਹੈ, ਜਿਤਨੀ ਬਾਣੀ ਹੈ। ਇਹ ਧੁਰ ਕੀ ਬਾਣੀ ਹੀ ਹੈ। ਪਰ ਜਿਵੇਂ ਹਰ ਮਨੁੱਖ ਆਪਣੇ ਆਪ ਨੂੰ ਸਪੱਸ਼ਟ ਕਰਨ ਲਈ ਆਪਣੇ ਵਿਚਾਰ ਮੁੜ-ਮੁੜ ਹੋਰ-ਹੋਰ ਰੂਪਾਂ ਤੇ ਸ਼ਬਦਾਂ ਵਿਚ ਪ੍ਰਗਟ ਕਰਦਾ ਹੈ ਤਿਵੇਂ ਹੀ ਪ੍ਰਭੂ-ਖਸਮ ਆਪਣੇ 'ਹੁਕਮਾਉ' ਨੂੰ ਹੋਰ ਸ਼ਬਦਾਂ ਵਿਚ ਟੀਕਾ ਕਰਕੇ ਪ੍ਰਗਟ ਕਰਦਾ ਹੈ। ਜੋ ਕਿਸੇ ਸਿਧਾਂਤ, ਤੁਕ, ਰਹੱਸ ਦੀ ਵਿਆਖਿਆ ਗੁਰੂ ਗ੍ਰੰਥ ਵਿੱਚੋਂ ਮਿਲਦੀ ਹੈ, ਉਸ ਤੁਲ ਹੋਰ ਕੋਈ ਵਿਆਖਿਆ ਨਹੀਂ ਹੈ। ਸੋ, ਇਹ ਟੀਕਾ-ਪੱਧਤੀ ਸਰਬਸ੍ਰੇਸ਼ਟ, ਸਰਵੋਤਮ, ਪੂਰਨ ਅਧਿਕਾਰ ਸੰਪੰਨ ਹੈ।"[੨]

੨. ਭਾਈ ਪ੍ਰਣਾਲੀ :

ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਦਾ ਦਰਜਾ ਪ੍ਰਾਪਤ ਹੈ, ਕਿਉਂਕਿ ਉਨ੍ਹਾਂ ਨੇ ਗੁਰਬਾਣੀ ਦੀ ਵਿਆਖਿਆ ਨੂੰ ਬੜੇ ਸੁਚੱਜੇ ਢੰਗ ਨਾਲ

ਆਪਣੀਆਂ ਵਾਰਾਂ ਅਤੇ ਕਬਿਤ ਸਵੱਈਆਂ ਵਿਚ ਦਰਜ ਕੀਤਾ ਹੈ। ਭਾਈ ਸਾਹਿਬ ਨੂੰ ਸ੍ਰੀ ਗੁਰੂ ਅਰਜਨ ਪਾਤਸ਼ਾਹ ਵੱਲੋਂ ਕਥਾ ਕਰਨ ਦਾ ਅਧਿਕਾਰ ਪ੍ਰਾਪਤ ਸੀ। ਉਨ੍ਹਾਂ ਦੀ ਕਥਾ ਸੁਣ-ਸੁਣ ਕੇ ਹੋਰ ਗੁਰਸਿੱਖ ਵੀ ਕਥਾ ਕਰਨ ਲੱਗੇ ਤਾਂ ਇਕ ਪ੍ਰਣਾਲੀ ਸਥਾਪਿਤ ਹੋਈ ਜੋ ਕਿ 'ਭਾਈ ਪ੍ਰਣਾਲੀ' ਦੇ ਤੌਰ 'ਤੇ ਜਾਣੀ ਜਾਣ ਲੱਗੀ। ਭਾਈ ਸਾਹਿਬ ਨੇ ਗੁਰਬਾਣੀ ਵਿਚ ਪੇਸ਼ ਹੋਏ ਵਿਚਾਰਾਂ ਅਤੇ ਸੰਕਲਪਾਂ ਨੂੰ ਆਪਣੀ ਰਚਨਾ ਦਾ ਭਾਗ ਬਣਾਇਆ ਅਤੇ ਨਵੀਂ ਉੱਸਰ ਰਹੀ ਸਿੱਖ ਸੰਸਥਾ ਦੀ ਰੋਸ਼ਨੀ ਵਿਚ ਇਨ੍ਹਾਂ ਦੀ ਨਵੀਂ ਵਿਆਖਿਆ ਪ੍ਰਸਤੁਤ ਕੀਤੀ। ਭਾਈ ਸਾਹਿਬ ਵੱਲੋਂ ਕੀਤੀ ਮੂਲਮੰਤਰ ਦੀ ਵਿਆਖਿਆ ਦਾ ਨਮੂਨਾ :

*ਏਕਾ ਏਕੰਕਾਰੁ ਲਿਖਿ ਦੇਖਾਲਿਆ।*
*ਊੜਾ ਓਅੰਕਾਰੁ ਪਾਸਿ ਬਹਾਲਿਆ।*
*ਸਤਿ ਨਾਮੁ ਕਰਤਾਰੁ ਨਿਰਭਉ ਭਾਲਿਆ।*
*ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ।*
*ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ।*
*ਪੰਜ ਅਖਰ ਉਪਕਾਰ ਨਾਮੁ ਸਮਾਲਿਆ।*
*ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ।*
*ਨਉ ਅੰਗਿ ਸੁੰਨ ਸੁਮਾਰੁ ਸੰਗਿ ਨਿਹਾਲਿਆ।*
*ਨੀਲ ਅਨੀਲ ਵੀਚਾਰਿ ਪਿਰਮ ਪਿਆਲਿਆ।*[੩]

ਡਾ. ਤਾਰਨ ਸਿੰਘ ਦੇ ਸ਼ਬਦਾਂ ਵਿਚ "ਭਾਈ ਗੁਰਦਾਸ ਜੀ ਨੇ ਗੁਰਬਾਣੀ ਅਤੇ ਗੁਰ ਇਤਿਹਾਸ ਦੀ ਵਿਆਖਿਆ ਪ੍ਰਣਾਲੀ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਤੋਰੀ। ਉਨ੍ਹਾਂ ਨੇ ਗੁਰਬਾਣੀ ਦੇ ਭਰਮਾਂ, ਭੇਦਾਂ, ਰਹੱਸਾਂ, ਸਿਧਾਂਤਾਂ, ਭਾਵਨਾਵਾਂ, ਭਾਵਾਂ ਨੂੰ ਸਪੱਸ਼ਟ ਕੀਤਾ, ਕਠਨ ਪਦਾਂ ਦੇ ਕੋਸ਼ਮਈ ਅਰਥ ਦਿੱਤੇ, ਪਰਿਭਾਸ਼ਿਕ ਸ਼ਬਦਾਂ ਦੀ ਭਾਵਨਾ ਦਰਸਾਈ। ਉਨ੍ਹਾਂ ਦੀ ਵਿਆਖਿਆ ਨੂੰ ਗੁਰੂ ਸਾਹਿਬ ਦੀ ਪਰਵਾਨਗੀ ਮਿਲੀ, ਜਿਸ ਨੇ ਇਸ ਪ੍ਰਣਾਲੀ ਨੂੰ ਮਹਾਨਤਾ ਦਿੱਤੀ।"[੪]

ਡਾ. ਦਰਸ਼ਨ ਸਿੰਘ, ਭਾਈ ਵੀਰ ਸਿੰਘ ਦੇ ਹਵਾਲੇ ਨਾਲ ਸਪੱਸ਼ਟ ਕਰਦੇ ਹਨ ਕਿ "ਭਾਈ ਗੁਰਦਾਸ ਜੀ ਦੇ ਸਦਾ ਥਿਰ ਰਹਿਣ ਵਾਲੇ ਸੇਵਾ ਦੇ ਦੋ ਕੰਮ ਹਨ। ਇਕ ਇਹ ਕਿ ਸ੍ਰੀ ਗੁਰੂ ਜੀ ਨਾਲ ਬੈਠ ਕੇ ਗੁਰਬਾਣੀ ਇਕੱਤਰ ਤੇ ਸੰਕਲਨ ਕਰਨ ਦੀ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੇ ਹੱਥੀਂ ਲਿਖਣੀ। ਦੂਸਰਾ ਕੰਮ ਉਨ੍ਹਾਂ ਦੀ ਆਪਣੀ ਬਾਣੀ (ਰਚਨਾ) ਹੈ ਜੋ ਗੁਰਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸੱਚਮੁਚ ਕੁੰਜੀ ਦਾ ਕੰਮ ਦਿੰਦੀ ਹੈ।"[੫] ਡਾ. ਤਾਰਨ ਸਿੰਘ ਦਾ ਮੰਨਣਾ ਹੈ ਕਿ ਭਾਈ ਪ੍ਰਣਾਲੀ ਵੀ ਕੋਈ ਪ੍ਰਚਲਿਤ ਨਾਮ ਨਹੀਂ ਹੈ ਤੇ ਇਹ ਨਾਮ ਭਾਈ ਗੁਰਦਾਸ ਜੀ ਦੇ ਲਕਬ ਕਾਰਨ ਸੁਝਾਇਆ ਗਿਆ ਹੈ।[੬] ਡਾ. ਜੋਗਿੰਦਰ ਸਿੰਘ ਅਨੁਸਾਰ ਭਾਈ

ਗੁਰਦਾਸ ਨੇ ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਕਰ ਕੇ ਪੰਜਾਬੀ ਵਿਚ ਵਿਆਖਿਆਕਾਰੀ ਕਾਵਿ ਨੂੰ ਜਨਮ ਦਿੱਤਾ। ਆਪਣੇ ਵਿਚਾਰਾਂ ਦੇ ਪ੍ਰਗਟਾਅ ਲਈ ਭਾਈ ਸਾਹਿਬ ਨੂੰ ਕਦੇ ਸ਼ਬਦਾਂ ਦੀ ਥੁੜ ਪ੍ਰਤੀਤ ਨਹੀਂ ਹੋਈ।[੭]

੩. ਪਰਮਾਰਥ ਪ੍ਰਣਾਲੀ :

'ਪਰਮਾਰਥ' ਨੂੰ ਭਾਈ ਕਾਨ੍ਹ ਸਿੰਘ ਨਾਭਾ 'ਪਰਮ ਉੱਤਮ', 'ਪਦਾਰਥ', 'ਸਾਰ ਵਾਸਤੂ', 'ਆਤਮ-ਵਿੱਦਿਆ', 'ਭਾਵਾਰਥ', ਕਿਸੇ ਗੂੜ੍ਹ ਬਾਣੀ ਦੇ ਭਾਵਾਰਥ ਨੂੰ ਪ੍ਰਗਟ ਕਰਨ ਵਾਲੀ ਕਲਾ ਦੇ ਰੂਪ ਵਿਚ ਪ੍ਰਗਟਾਉਂਦੇ ਹਨ।[੮] ਇਸ ਪ੍ਰਣਾਲੀ ਦਾ ਅਰੰਭ ਬਾਬਾ ਪ੍ਰਿਥੀ ਚੰਦ ਦੇ ਸਪੁੱਤਰ ਸ੍ਰੀ ਮਿਹਰਬਾਨ ਤੋਂ ਮੰਨਿਆ ਜਾਂਦਾ ਹੈ। ਗੁਰੂ ਪਾਤਸ਼ਾਹ ਨਾਲ ਰਹਿਣੀ-ਬਹਿਣੀ ਹੋਣ ਕਾਰਨ ਇਨ੍ਹਾਂ ਦੀ ਪਰਮਾਰਥਕ ਬਿਰਤੀ ਬਹੁਤ ਉੱਚੀ ਹੋ ਗਈ ਸੀ ਅਤੇ ਆਪ ਜੀ ਨੇ ਉੱਚ ਕੋਟੀ ਦੀਆਂ ਵਿਆਖਿਆ/ਰਚਨਾਵਾਂ ਪੇਸ਼ ਕੀਤੀਆ ਜਿਵੇਂ :

੧. ਗੋਸ਼ਟਾਂ ਕਬੀਰ ਜੀ ਦੀਆਂ
੨. ਗੋਸ਼ਟਾਂ ਭਗਤਾਂ ਦੀਆਂ
੩. ਗੋਸ਼ਟਾਂ ਸਭਨਾਂ ਗੁਰੂ ਦੀਆਂ (ਪਹਿਲੇ ਪੰਜ ਗੁਰੂ ਸਾਹਿਬਾਨ ਦੀਆਂ)
੪. ਭਗਤ ਬਾਣੀ ਪਰਮਾਰਥ
੫. ਗੁਰੂ ਬਾਣੀ ਪਰਮਾਰਥ
੬. ਰਾਮਕਲੀ ਓਅੰਕਾਰ ਵੱਡਾ
੭. ਸੁਖਮਨਾ ਸਹਸਰਨਾਮਾ
੮. ਵਾਰ ਮੀਰਾਂ ਕੀ
੯. ਮਸਲੇ ਸ਼ੇਖ ਫਰੀਦ ਕੇ
੧੦. ਪੋਥੀ ਸੱਚਖੰਡ
੧੧. ਬਸੰਤ ਕੀ ਵਾਰ[੯]

ਡਾ. ਤਾਰਨ ਸਿੰਘ ਅਨੁਸਾਰ, "ਮਿਹਰਬਾਨ ਜੀ ਨੇ ਆਪ ਆਪਣੇ ਕੀਤੇ ਟੀਕੇ ਨੂੰ ਪਰਮਾਰਥ ਕਿਹਾ ਹੈ। ਇਸ ਲਈ ਇੱਥੇ ਇਸ ਪ੍ਰਣਾਲੀ ਨੂੰ ਪਰਮਾਰਥ ਪ੍ਰਣਾਲੀ ਕਿਹਾ ਗਿਆ ਹੈ। ਇਸ ਪ੍ਰਣਾਲੀ ਦੇ ਤਿੰਨ ਹੀ ਪ੍ਰਤੀਨਿਧ ਹੋਏ ਹਨ, ਮਿਹਰਬਾਨ ਆਪ ਤੇ ਉਨ੍ਹਾਂ ਦੇ ਦੋ ਪੁੱਤਰ ਹਰਿ ਜੀ ਅਤੇ ਚਤੁਰਭੁਜ। ਇਨ੍ਹਾਂ ਤਿੰਨਾਂ ਨੇ ਰਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲੱਗਭਗ ਸਾਰੀ ਬਾਣੀ ਦਾ ਟੀਕਾ ਕਰ ਦਿੱਤਾ ਸੀ। ਕ੍ਰਮਵਾਰ ਇਨ੍ਹਾਂ ਰਚਨਾਵਾਂ ਦੇ ਨਾਂ ਪੋਥੀ ਸਚਖੰਡ, ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ਹਨ।"[੧੦]

ਮਿਹਰਬਾਨ ਜੀ ਵੱਲੋਂ ਪਰਮਾਰਥ ਦੇ ਰੂਪ ਵਿਚ ਕੀਤੀ ਗਈ ਬਾਣੀ ਦੀ ਵਿਆਖਿਆ ਦਾ ਨਮੂਨਾ :

*ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ॥*

*ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ॥੧॥*
*ਪ੍ਰਾਣੀ ਹਰਿ ਜਪਿ ਜਨਮੁ ਗਇਓ॥*
*ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ॥੧॥ ਰਹਾਉ॥*
*(ਪੰਨਾ ੧੧੨੫)*

ਤਿਸ ਕਾ ਪਰਮਾਰਥ :

*ਤਬ ਗੁਰੂ ਬਾਬੇ ਨਾਨਕ ਜੀ ਕਹਿਆ ਕਿ, "ਸੁਨਿਹੋ ਪੁਰਖਹੁ ਰਾਮ ਜਨਹੁ ਜੀ! ਤਨ ਮਹਿ ਜਿ ਏਸ ਕੈ ਕਾਮੁ ਹੈ; ਅਰੁ ਕ੍ਰੋਧ ਹੈ, ਅਰੁ ਲੋਭੁ ਹੈ, ਅਰੁ ਮੋਹੁ ਹੈ, ਅਰੁ ਅਹੰਕਾਰ ਹੈ, ਅਰੁ ਮਮਤਾ ਮਾਇਆ ਹੈ ਸਿ ਏਹ ਕਠਨ ਪੀਰ ਹੈ ਕਾਈ ਨਹੀਂ ਜਾਤੀ।*

*ਇਸੁ ਪੀਰ ਕਰਿ ਕਰਿ ਏਸੁ ਜੀਅ ਕਉ ਜਗੁ ਅਰੁ ਜਮੁ ਆਇ ਆਗਹਿਗੇ। ਤਿਸ ਪੀਰ ਕਾ ਦਾਰੂ ਰਾਮੁ ਨਾਮੁ ਹੈ, ਜੇ ਪ੍ਰੀਤਿ ਕਰਿ ਕਰਿ ਸਿਮਰੈ, ਤਉ ਏਹੁ ਉਧਰੈ, ਨਾਤਰ ਏਹੁ ਏਨੀ ਪੀੜੀ ਵੇੜਿਆ ਏਸ ਕਉ ਜਮੁ ਵੇੜਿ ਲਏਗਾ। ਤਉ ਛੁਟੈ ਜੇ*

*ਰਾਮੁ ਨਾਮੁ ਸਿਮਰੈ, ਗੁਰੂ ਕੰਉ ਮਿਲਿ ਕਰਿ। ਤਬ ਹੀ ਏਹੁ ਛੂਟੈ ਅਰੁ ਮੁਕਤਾ ਹੋਇ।*[੧੧]

੪. ਉਦਾਸੀ ਪ੍ਰਣਾਲੀ :

ਉਦਾਸੀ ਪਰੰਪਰਾ ਦਾ ਅਰੰਭ ਬਾਬਾ ਸ੍ਰੀ ਚੰਦ ਜੀ ਤੋਂ ਮੰਨਿਆ ਜਾਂਦਾ ਹੈ। ਉਦਾਸੀ ਸਾਧੂਆਂ ਨੂੰ ਕਈ ਵਿਦਵਾਨ ਸਿੱਖੀ ਅਤੇ ਗੁਰਮਤਿ ਦੇ ਪਹਿਲੇ ਪ੍ਰਚਾਰਕ ਵੀ ਮੰਨਦੇ ਹਨ। ਗੁਰੂ ਸਾਹਿਬ ਵੱਲੋਂ ਇਨ੍ਹਾਂ ਪ੍ਰਚਾਰਕਾਂ ਨੂੰ ਉਤਸ਼ਾਹਿਤ ਕੀਤਾ ਗਿਆ। ਇਨ੍ਹਾਂ ਦਾ ਪ੍ਰਚਾਰ ਮੁੱਖ ਰੂਪ ਵਿਚ ਮੌਖਿਕ ਹੀ ਹੁੰਦਾ ਸੀ। ਇਸ ਪ੍ਰਣਾਲੀ ਨਾਲ ਸੰਬੰਧਿਤ ਵਿਦਵਾਨ ਸੁਆਮੀ ਆਨੰਦਘਣ ਜੀ ਅਤੇ ਸੁਆਮੀ ਸਦਾਨੰਦ ਜੀ ਦਾ ਕੰਮ ਹੀ ਲਿਖਤ ਰੂਪ ਵਿਚ ਪ੍ਰਾਪਤ ਹੁੰਦਾ ਹੈ। ਆਨੰਦਘਣ ਜੀ ਦੇ ਪ੍ਰਮੁੱਖ ਰੂਪ ਵਿਚ 'ਜਪੁਜੀ ਸਾਹਿਬ', 'ਆਰਤੀ', 'ਓਅੰਕਾਰ', 'ਸਿਧ ਗੋਸਟਿ' ਅਤੇ 'ਆਸਾ ਕੀ ਵਾਰ' ਦੇ ਟੀਕੇ ਪ੍ਰਾਪਤ ਹੁੰਦੇ ਹਨ। ਜਦਕਿ ਸੁਆਮੀ ਸਦਾਨੰਦ ਜੀ ਦਾ ਇੱਕੋ-ਇਕ ਟੀਕਾ 'ਜਪੁਜੀ ਸਾਹਿਬ' ਦਾ ਹੈ ਇਹ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਨੰ. ਏ.ਸੀ.੭੫੯੫ ਪ੍ਰਾਪਤ ਹੁੰਦਾ ਹੈ।[੧੨] ਆਨੰਦਘਣ ਵੱਲੋਂ ਜਪੁਜੀ ਸਾਹਿਬ ਦੇ ਟੀਕੇ ਦੀ ਵਿਆਖਿਆ ਦਾ ਨਮੂਨਾ :

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥* *(ਪੰਨਾ ੧)*

ਪ੍ਰਮੇਸ਼ਵਰ ਕੀ ਆਗਿਆ ਤੇ ਹੀ ਸਮਾਨ ਕਰਮੋ ਵਾਲੇ ਸਮਾਨ ਜੀਵ ਹੋਤੇ ਹੈ ਅਰ ਪ੍ਰਮੇਸ਼ਵਰ ਕੀ ਆਗਿਆ ਤੇ ਹੀ ਉਤਮ ਕਰਮ ਵਾਲਿਉ ਕੋ ਇੰਦ੍ਰ ਪਦਵੀ ਤੇ ਲੇ ਕਰ ਬਡਾਈ ਕੀ ਪਦਵੀ ਮਿਲਤੀ ਹੈ।"[੧੩]

ਉਦਾਸੀ ਪ੍ਰਣਾਲੀ ਦੇ ਟੀਕਿਆਂ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ :

੧. ਆਪਣਾ ਧਰਮ ਗ੍ਰੰਥ 'ਗੁਰੂ ਗ੍ਰੰਥ ਸਾਹਿਬ' ਨੂੰ ਹੀ ਮੰਨਦੇ ਹਨ ਤੇ ਦਸਹੁੰ ਗੁਰੂ ਸਾਹਿਬਾਨ ਵਿਚ ਵਿਸ਼ਵਾਸ ਰੱਖਦੇ ਹਨ।

੨. ਗੁਰਬਾਣੀ ਦੀ ਵਿਆਖਿਆ ਵੇਦਾਂਤ ਤੇ ਆਧਾਰਿਤ ਹੁੰਦੀ ਹੈ।

੩. ਪੌਰਾਣਿਕ ਹਵਾਲਿਆਂ ਦੀ ਆਮ ਵਰਤੋਂ ਕੀਤੀ ਹੈ।

੪. ਟੀਕਿਆਂ ਵਿਚ ਵਿਸਤਾਰ ਬਹੁਤ ਕੀਤਾ ਹੈ ਤੇ ਕਈ ਥਾਵਾਂ ਤੇ ਅਰਥਾਂ ਦਾ ਅਨਰਥ ਵੀ ਕੀਤਾ ਹੈ।[੧੪]

੫. ਨਿਰਮਲਾ ਪ੍ਰਣਾਲੀ :

ਨਿਰਮਲਾ ਪ੍ਰਣਾਲੀ ਦਸਵੇਂ ਪਾਤਸ਼ਾਹ ਜੀ ਦੀ ਦੂਰ-ਅੰਦੇਸ਼ੀ ਸੋਚ ਅਤੇ ਦ੍ਰਿਸ਼ਟੀਕੋਣ ਦੀ ਵਿਆਪਕਤਾ ਅਤੇ ਗਿਆਨ ਰੂਪੀ ਥਾਪੜੇ ਵਜੋਂ ਹੋਂਦ ਵਿਚ ਆਈ। ਇਸ ਪ੍ਰਣਾਲੀ ਨਾਲ ਸੰਬੰਧਿਤ ਵਿਦਵਾਨਾਂ ਵੱਲੋਂ ਵੀ ਗੁਰਬਾਣੀ ਵਿਆਖਿਆਕਾਰੀ ਵਿਚ ਭਰਪੂਰ ਯੋਗਦਾਨ ਪਾਇਆ ਗਿਆ। ਡਾ. ਰਤਨ ਸਿੰਘ ਜੱਗੀ ਦੇ ਸ਼ਬਦਾਂ ਵਿਚ "ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਨਿਰਮਲ ਸੰਤਾਂ ਦੀ ਦੇਣ ਇਤਿਹਾਸਿਕ ਅਤੇ ਅਦੁੱਤੀ ਹੈ। ਨਿਸ਼ਠਾਪੂਰਵ ਨਿਰੰਤਰ ਪ੍ਰਚਾਰ ਰਾਹੀਂ ਇਨ੍ਹਾਂ ਨੇ ਵਿਦਿਆਲਿਆਂ, ਮੰਡਲੀਆਂ, ਰਮਤੇ ਦਲਾਂ, ਸ਼ਾਸਤ੍ਰਾਰਥਾਂ ਅਤੇ ਧਰਮ ਪੁਸਤਕਾਂ ਨੂੰ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਇਸ ਤੋਂ ਇਲਾਵਾ ਇਤਿਹਾਸਿਕ ਗੁਰੂ ਧਾਮਾਂ, ਡੇਰਿਆਂ ਅਤੇ ਮਠਾਂ ਦੀ ਉਸਾਰੀ ਦੁਆਰਾ ਵੀ ਕਾਫੀ ਪ੍ਰਚਾਰ ਹੋਇਆ ਹੈ।[੧੫] ਡਾ. ਤਾਰਨ ਸਿੰਘ ਅਨੁਸਾਰ ਇਸ ਪ੍ਰਣਾਲੀ ਨੇ ਗੁਰਬਾਣੀ ਟੀਕਾਕਾਰੀ ਦੀ ਵਿਚਾਰਧਾਰਾ ਤੇ ਰੂਪ ਦੋਹਾਂ ਵਿਚ ਪਰਿਵਰਤਨ ਲਿਆਂਦਾ।[੧੬]

ਇਸ ਪ੍ਰਣਾਲੀ ਦੇ ਕੁਝ ਪ੍ਰਮੁੱਖ ਵਿਦਵਾਨਾਂ ਵੱਲੋਂ ਵਿਆਖਿਆਕਾਰੀ ਵਿਚ ਮਹਾਨ ਯੋਗਦਾਨ ਪਾਇਆ ਗਿਆ ਜਿਨ੍ਹਾਂ ਵਿੱਚੋਂ ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਗਿਆਨ ਸਿੰਘ, ਪੰਡਿਤ ਗੁਲਾਬ ਸਿੰਘ, ਗੁਰਦਿਤ ਸਿੰਘ, ਸੰਤ ਸੰਪੂਰਣ ਸਿੰਘ ਅਤੇ ਸੰਤ ਨਿਰੰਕਾਰ ਸਿੰਘ ਦਾ ਨਾਂ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ। ਡਾ. ਗੁਰਮੀਤ ਸਿੰਘ, ਡਾ. ਤਾਰਨ ਸਿੰਘ ਦੇ ਹਵਾਲੇ ਨਾਲ ਲਿਖਦੇ ਹਨ ਕਿ ਗੁਰਬਾਣੀ ਦੀ ਟੀਕਾਕਾਰੀ ਦੇ ਖੇਤਰ ਵਿਚ ਨਿਰਮਲ ਸੰਪ੍ਰਦਾਇ ਦੇ ਵਿਦਵਾਨਾਂ ਨੇ ਇਤਿਹਾਸਿਕ ਯੋਗਦਾਨ ਪਾ ਕੇ ਆਪਣੀ ਵਿਲੱਖਣ ਪਛਾਣ ਕਾਇਮ ਕੀਤੀ ਹੈ। ਇਨ੍ਹਾਂ ਦੀ ਵਿਆਖਿਆ ਨੂੰ ਸਿੱਖ ਚਿੰਤਕਾਂ ਨੇ ਗੁਰਬਾਣੀ ਦੀ ਸੁਤੰਤਰ ਵਿਆਖਿਆ ਪ੍ਰਣਾਲੀ ਵਜੋਂ ਸਵੀਕਾਰ ਕੀਤਾ ਹੈ।[੧੭]

ਨਿਰਮਲਾ ਪ੍ਰਣਾਲੀ ਦੀਆਂ ਕੁਝ ਇਕ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ :

੧. ਗੁਰਬਾਣੀ ਦੀ ਵਿਆਖਿਆ ਵੇਦਾਂ ਅਨੁਸਾਰ ਕਰਦੇ ਹਨ।

੨. ਇਕ ਤੁਕ ਦੇ ਬਹੁਤੇ ਅਰਥ ਕਰਦੇ ਹਨ ਪਰੰਤੂ ਅੰਤ ਵਿਚ ਚੋਣਵੇਂ ਅਰਥ ਜ਼ਰੂਰ ਦਿੰਦੇ ਹਨ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਰਬੋਤਮ ਮੰਨਦੇ ਹੋਏ ਹੀ ਪੁਰਾਣ ਆਦਿ ਸ਼ਾਸਤ੍ਰਾਂ ਦਾ ਸਤਿਕਾਰ ਕਰਦੇ ਹਨ।[੧੮]

੬. ਸੰਪ੍ਰਦਾਈ ਪ੍ਰਣਾਲੀ :

ਸੰਪ੍ਰਦਾਈ ਪ੍ਰਣਾਲੀ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਤੋਂ ਅਰੰਭ ਹੋਈ ਮੰਨੀ ਜਾਂਦੀ ਹੈ ਜਿਸ ਨੂੰ ਭਾਈ ਮਨੀ ਸਿੰਘ ਜੀ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਗੁਰੂ ਦੁਆਰਾ ਸਿਖਾਏ ਹੋਏ ਅਰਥ ਹੋਣ ਕਾਰਨ ਇਸ ਨੂੰ ਮਹੱਤਵਪੂਰਨ ਪ੍ਰਣਾਲੀ ਦਾ ਦਰਜਾ ਦਿੱਤਾ ਜਾਂਦਾ ਹੈ। ਪੀੜੀ-ਦਰ-ਪੀੜੀ ਇਸ ਪ੍ਰਣਾਲੀ ਵਿਚ ਅਰਥਾਂ ਦਾ ਪ੍ਰਚਲਣ ਹੋ ਰਿਹਾ ਹੈ।[੧੯] ਡਾ. ਤਾਰਨ ਸਿੰਘ ਅਨੁਸਾਰ, "ਗੁਰਬਾਣੀ ਦੀ ਟੀਕਾਕਾਰੀ ਤੇ ਵਿਆਖਿਆ ਲਈ ਸਭ ਤੋਂ ਵੱਧ ਸ੍ਰੇਸ਼ਟ ਦੇਣ, ਗਿਆਨੀ ਸੰਪ੍ਰਦਾਇ ਦੇ ਵਿਦਵਾਨਾਂ ਦੀ ਹੈ। ਰਵਾਇਤ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮) ਨੇ ਤਲਵੰਡੀ ਸਾਬੋ ਦੇ ਵਾਸ ਸਮੇਂ ਆਪ ਨੇ ਸੰਪੂਰਣ ਗੁਰੂ ਗ੍ਰੰਥ ਸਾਹਿਬ ਦੇ ਅਰਥ ਜੁਬਾਨੀ ਸੰਗਤ ਵਿਚ ਕੀਤੇ। ਉਸ ਸੰਗਤ ਵਿਚ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਵਰਗੇ ਮਹਾਨ ਵਿਦਵਾਨ ਤੇ ਸੂਰਮੇ ਸ਼ਾਮਿਲ ਸਨ। ਭਾਈ ਮਨੀ ਸਿੰਘ ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਥਾਪੇ ਗਏ ਤੇ ਆਪ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਅਰਥਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਕਰਨੇ ਜਾਰੀ ਰੱਖੇ ਤੇ ਇਸ ਤਰ੍ਹਾਂ ਗਿਆਨੀ ਸੰਪ੍ਰਦਾਏ ਦੀਆਂ ਸ਼ਾਖਾਂ ਵਧਦੀਆਂ ਗਈਆਂ। ਇਸ ਸੰਪ੍ਰਦਾਇ ਦੇ ਹੁਣ ਪ੍ਰਸਿੱਧ ਕੇਂਦਰ ਡੇਰਾ ਸੰਤ ਅਮੀਰ ਸਿੰਘ, ਸ੍ਰੀ ਅੰਮ੍ਰਿਤਸਰ ਅਤੇ ਭਿੰਡਰਾਂ ਵਿਖੇ ਹਨ। ਇਹ ਦੋਵੇਂ ਟਕਸਾਲਾਂ ਜਾਂ ਕੇਂਦਰ ਸੰਪ੍ਰਦਾਈ ਅਰਥ ਸਿਖਾਉਣ ਵਿਚ ਲਗਾਤਾਰ ਕੰਮ ਕਰ ਰਹੀਆਂ ਹਨ।[੨੦]

ਭਾਈ ਮਨੀ ਸਿੰਘ ਜੀ ਦੁਆਰਾ ਕੀਤੀ ਵਿਆਖਿਆਕਾਰੀ ਦਾ ਨਮੂਨਾ :

*ਪਉੜੀ : ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥.........*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥*

ਟੀਕਾ : ਹੁਕਮ ਵਿਚ ਹੀ ਬ੍ਰਹਿਮੰਡਾਂ ਦੇ ਆਕਾਰ ਹੋਏ ਸਾਰਾ ਹੁਕਮ ਦੱਸਿਆ ਨਹੀਂ ਜਾਂਦਾ। ਹੁਕਮ ਵਿਚ ਜੀਵ ਹੋਏ ਤੇ ਹੁਕਮ ਨਾਲ ਹੀ ਵਡਿਆਈ ਮਿਲੀ। ਹੁਕਮ ਨਾਲ ਕੋਈ ਉੱਤਮ ਕੋਈ ਨੀਚ ਤੇ ਫੇਰ ਹੁਕਮ ਨਾਲ ਹੀ ਲਿਖੇ ਹੋਏ ਦੁਖ ਸੁਖ ਜੀਵ ਪਾ ਰਹੇ ਹਨ। ਇਕ ਬਖਸ਼ੇ ਗਏ ਹਨ ਤੇ ਇਕ ਹੁਕਮ ਨਾਲ ਜੂਨਾਂ ਵਿਚ ਫਿਰਦੇ ਹਨ। ਸਾਰੇ ਹੁਕਮ ਦੇ ਵਿਚ ਹੀ ਹਨ। ਬਾਹਰ ਕੋਈ ਨਹੀਂ, ਵਾਹਿਗੁਰੂ ਦੇ ਹੁਕਮ ਤੋਂ ਜਿਸ ਨੇ ਇਹ ਗੱਲ ਜਾਣੀ ਹੈ ਉਹ ਹੰਗਤਾ ਮਮਤਾ ਨਹੀਂ ਕਰਦਾ।[੨੧]

ਡਾ. ਜੋਗਿੰਦਰ ਸਿੰਘ ਅਨੁਸਾਰ ਇਸ ਪ੍ਰਣਾਲੀ ਦੇ ਅਨੁਯਾਈ ਬਾਕਾਇਦਾ ਅਰਥ ਪੜ੍ਹਦੇ ਰਹਿੰਦੇ ਹਨ, ਵਿਦਵਾਨ ਗਿਆਨੀ ਕਥਾ ਕਰਦੇ ਹਨ ਤੇ ਉਨ੍ਹਾਂ ਦੇ ਸ਼ਿਸ਼ ਨਾਲ ਦੇ ਨਾਲ ਅਰਥ ਲਿਖਦੇ ਰਹਿੰਦੇ ਹਨ। ਇਹ ਰਿਵਾਜ਼ ਹੁਣ ਵੀ ਇਸ ਪ੍ਰਣਾਲੀ ਵਿਚ ਪ੍ਰਚਲਿਤ ਹੈ।[੨੨]

ਸੰਪ੍ਰਦਾਇਕ ਟੀਕਿਆਂ ਦੀਆਂ ਵਿਸ਼ੇਸ਼ਤਾਵਾਂ :

੧. ਇਕ ਤੁਕ ਦੇ ਬਹੁਤੇ ਅਰਥ ਕਰਦੇ ਹਨ।
੨. ਇਕ ਅਰਥ ਨੂੰ ਮੁੱਖ ਤੇ ਬਾਕੀਆਂ ਨੂੰ ਗੌਣ ਮੰਨਦੇ ਹਨ।
੩. ਅਰਥ ਕਰਦਿਆਂ ਪੌਰਾਣਿਕ ਕਥਾ ਕਹਾਣੀਆਂ ਦੇ ਹਵਾਲੇ ਦਿੰਦੇ ਹਨ।
੪. ਇਹ ਪਰੰਪਰਾ ਦਾ ਪਾਲਣ ਕਰਦੇ ਹਨ ਅਤੇ ਸੰਪ੍ਰਦਾਇਕ ਅਰਥਾਂ ਦੇ ਇਧਰ-ਉਧਰ ਨਹੀਂ ਜਾਂਦੇ।
੫. ਅਰਥਾਂ ਨੂੰ ਵਧੇਰੇ ਸਪੱਸ਼ਟ ਕਰਨ ਲਈ ਇਹ 'ਪ੍ਰਸ਼ਨੋਤਰੀ ਢੰਗ' ਨੂੰ ਅਪਣਾਉਂਦੇ ਹਨ।[੨੩]

੨. ਸਿੰਘ ਸਭਾਈ ਪ੍ਰਣਾਲੀ :

੧੯ਵੀਂ ਸਦੀ ਦੇ ਅੰਤ ਵਿਚ ਪੱਛਮੀ ਸਭਿਅਤਾ ਤੇ ਅੰਗ੍ਰੇਜ਼ੀ ਵਿੱਦਿਆ ਦੇ ਪ੍ਰਭਾਵ ਦੇ ਪ੍ਰਤਿਕਰਮ ਵਜੋਂ ਸਿੱਖਾਂ ਵਿਚ ਇਕ ਨਵੀਂ ਲਹਿਰ ਚੱਲੀ, ਜਿਸ ਦਾ ਨਾਂ 'ਸਿੰਘ ਸਭਾ ਲਹਿਰ' ਸੀ।[੨੪] ਇਸ ਪ੍ਰਣਾਲੀ ਨੂੰ ਆਧੁਨਿਕ ਟੀਕਾਕਾਰੀ ਦੇ ਰੂਪ ਵਿਚ ਵੀ ਦੇਖਿਆ ਜਾਂਦਾ ਹੈ। ਇਸ ਪ੍ਰਣਾਲੀ ਅਧੀਨ ਡਾ. ਤਾਰਨ ਸਿੰਘ, ਭਾਈ ਵੀਰ ਸਿੰਘ ਨੂੰ ਪਹਿਲੇ ਵਿਆਖਿਆਕਾਰ ਦੇ ਤੌਰ 'ਤੇ ਪੇਸ਼ ਕਰਦੇ ਹਨ ਉਪਰੰਤ ਕਈ ਮਹਾਨ ਵਿਦਵਾਨਾਂ ਨੇ ਇਸ ਪ੍ਰਣਾਲੀ ਅਧੀਨ ਯੋਗਦਾਨ ਪਾਇਆ ਜਿਵੇਂ ਭਾਈ ਜੋਧ ਸਿੰਘ, ਪ੍ਰਿੰ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਡਾ. ਮੋਹਨ ਸਿੰਘ, ਪੰਡਤ ਕਰਤਾਰ ਸਿੰਘ ਦਾਖਾ, ਡਾਕਟਰ ਸ਼ੇਰ ਸਿੰਘ, ਪ੍ਰਿੰ. ਗੰਗਾ ਸਿੰਘ (ਸੋਢੀ), ਹਜਾਰਾ ਸਿੰਘ (ਬੇਦੀ), ਬ੍ਰਿਜ ਬੱਲਭ ਸਿੰਘ ਊਨਾ ਅਤੇ ਗਿਆਨੀ ਹਰਿਬੰਸ ਸਿੰਘ ਆਦਿ।

ਖੋਜਾਰਥੀ ਸਤਵਿੰਦਰ ਸਿੰਘ ਆਧੁਨਿਕ ਟੀਕਾਕਾਰੀ ਦੇ ਰੁਝਾਨਾਂ ਨੂੰ ਪੇਸ਼ ਕਰਦੇ ਹਨ :

੧. ਇਨ੍ਹਾਂ ਟੀਕਿਆਂ ਵਿਚ ਸਮੁੱਚੀ ਗੁਰਬਾਣੀ ਨੂੰ ਧਿਆਨ ਵਿਚ ਰੱਖਦਿਆਂ ਹਰ ਤੁਕ ਦੇ ਸਹੀ ਅਰਥ ਨਿਸ਼ਚਿਤ ਕਰਨ ਦਾ ਯਤਨ ਕੀਤਾ ਗਿਆ ਹੈ। ਇਕ ਤੁਕ ਦੇ ਇਕ ਹੀ ਅਰਥ ਕੀਤੇ ਗਏ ਹਨ।
੨. ਅਰਥ ਸ਼ਬਦ ਵਿਉਂਤਪਤੀ ਅਤੇ ਵਿਆਕਰਣ ਨੂੰ ਮੁੱਖ ਰੱਖ ਕੇ ਕੀਤੇ ਗਏ ਹਨ।
੩. ਪੌਰਾਣਿਕ ਕਥਾਵਾਂ ਤੇ ਸਾਖੀਆਂ ਦੇ ਪੁਰਾਣੇ ਰਿਵਾਜ਼ ਨੂੰ ਲੱਗਭਗ ਖਤਮ ਕਰ ਦਿੱਤਾ ਗਿਆ ਹੈ।
੪. ਟੀਕਿਆਂ ਵਿਚ ਅਰਥ ਕਰਦੇ ਸਮੇਂ ਗੁਰਮਤਿ ਨੂੰ ਵੇਦ ਵੇਦਾਂਤ ਤੋਂ ਸੁਤੰਤਰ ਮੰਨਿਆ ਗਿਆ ਹੈ।
੫. ਇਨ੍ਹਾਂ ਟੀਕਿਆਂ ਦੀ ਸ਼ੈਲੀ ਸਾਹਿਤਕ ਅਤੇ ਭਾਸ਼ਾ ਸਰਲ ਹੋ ਗਈ ਹੈ। ਸਾਧ ਭਾਖਾ ਲੱਦੀ ਪੰਜਾਬੀ ਵਾਲੀ ਵਿਆਖਿਆਕਾਰੀ ਦਾ ਯੁੱਗ ਖਤਮ ਹੋ ਗਿਆ ਹੈ।[੨੫]

ਇਸ ਪ੍ਰਣਾਲੀ ਬਾਰੇ ਆਪਣੇ ਵਿਚਾਰ ਪ੍ਰਗਟਾਉਂਦੇ ਡਾ. ਜੋਗਿੰਦਰ ਸਿੰਘ

ਲਿਖਦੇ ਹਨ ਕਿ "ਨਵੀਨ ਟੀਕਾਕਾਰਾਂ ਨੇ 'ਜਪੁ ਬਾਣੀ' ਵਿਚ ਦਿੱਤੀਆਂ ਸਮੱਸਿਆਵਾਂ ਦਾ ਵਿਗਿਆਨਕ ਢੰਗ ਨਾਲ ਵਿਸ਼ਲੇਸ਼ਣ ਕੀਤਾ ਹੈ। ਉਹ ਬਾਣੀ ਦਾ ਵੇਦ ਨਾਲ ਸੰਬੰਧ ਨਹੀਂ ਮੰਨਦੇ ਅਤੇ ਆਦਿ ਗ੍ਰੰਥ ਨੂੰ ਇਕ ਮੌਲਿਕ ਰਚਨਾ ਮੰਨਦੇ ਹਨ। ਇਨ੍ਹਾਂ ਨੇ ਭਾਵ ਪ੍ਰਗਟਾਉਣ ਵਿਚ ਤਰਕ ਤੇ ਵਿਆਕਰਣ ਦਾ ਵਿਸ਼ੇਸ਼ ਖਿਆਲ ਰੱਖਿਆ ਹੈ। ਇਨ੍ਹਾਂ ਦੀ ਸ਼ੈਲੀ ਆਲੋਚਨਾਤਮਕ ਹੈ। ਇਨ੍ਹਾਂ ਦੇ ਟੀਕਿਆਂ ਵਿਚ ਧੁੰਧਲਾਪਣ ਨਹੀਂ ਜਿਵੇਂ ਕਿ ਕਈ ਪੁਰਾਣੇ ਟੀਕਿਆਂ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ।[੨੬] ਪਿਆਰਾ ਸਿੰਘ ਪਦਮ ਵੀ ਇਸ ਪ੍ਰਣਾਲੀ ਨੂੰ ਨਵੀਨ ਟੀਕਾਕਾਰੀ ਦਾ ਨਾਮ ਦਿੰਦੇ ਹਨ।[੨੭]

੮. ਫੁਟਕਲ :

ਉਪਰੋਕਤ ਪ੍ਰਣਾਲੀਆਂ ਜਾਂ ਸੰਪ੍ਰਦਾਵਾਂ ਤੋਂ ਇਲਾਵਾ ਵਿਆਖਿਆ ਦੇ ਹੋਰ ਵੀ ਕਈ ਯਤਨਾਂ ਦਾ ਵੇਰਵਾ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦਾ ਸੰਬੰਧ ਵਿਆਖਿਆਕਾਰੀ ਨਾਲ ਹੈ। ਉਦਾਹਰਨ ਦੇ ਤੌਰ 'ਤੇ ਸੇਵਾ ਪੰਥੀ ਸੰਪ੍ਰਦਾਇ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਦੀ ਵਿਚਾਰਧਾਰਾ ਗਿਆਨੀ ਸੰਪ੍ਰਦਾਇ ਨਾਲ ਮਿਲਦੀ ਹੈ। ਇਸ ਦੇ ਸੰਚਾਲਕ ਭਾਈ ਘਨ੍ਹੱਈਆ ਜੀ ਸਨ। ਇਸ ਸੰਪ੍ਰਦਾਇ ਦੇ ਮੁੱਖ ਟੀਕਾਕਾਰ ਵਜੋਂ ਭਾਈ ਰਾਮ ਕ੍ਰਿਸ਼ਨ ਦਾ ਨਾਂ ਆਉਂਦਾ ਹੈ। ਬੀਬੀ ਅਮਰਜੀਤ ਕੌਰ ਦੇ ਸ਼ਬਦਾਂ ਵਿਚ "ਸੇਵਾ ਪੰਥੀਆਂ ਨੇ ਵੀ ਵਿਆਖਿਆ ਦੇ ਖੇਤਰ ਵਿਚ ਆਪਣਾ ਹਿੱਸਾ ਪਾਇਆ ਹੈ। ਭਾਈ ਅੱਡਣਸ਼ਾਹ, ਭਾਈ ਰਾਮ ਕ੍ਰਿਸ਼ਨ ਆਦਿ ਇਸ ਸ਼ਾਖਾ ਦੇ ਅਧਿਕਾਰੀ ਟੀਕਾਕਾਰ ਹੋਏ ਹਨ। ਸੇਵਾਪੰਥੀ ਸੰਪ੍ਰਦਾਇ ਦੇ ਵਿਦਵਾਨ ਰਾਮ ਕ੍ਰਿਸ਼ਨ ਸੇਵਾਪੰਥੀ ਦੁਆਰਾ ਕੀਤੇ ਟੀਕੇ ਵਿਚ ਕੇਵਲ ਭਾਵ ਅਰਥ ਹੀ ਨਹੀਂ ਦਿੱਤੇ ਹੋਏ ਸਗੋਂ ਮੂਲ ਰਚਨਾ ਵਿਚਲੇ ਵਿਸ਼ੇਸ਼ ਸ਼ਬਦਾਂ ਦੇ ਪਹਿਲਾਂ ਸ਼ਬਦੀ ਅਰਥ ਵੀ ਦਿੱਤੇ ਹੋਏ ਹਨ।[੨੮] ਇਹ ਹਵਾਲਾ ਵੀ ਪ੍ਰਾਪਤ ਹੁੰਦਾ ਹੈ ਕਿ ਭਾਈ ਰਾਮ ਕ੍ਰਿਸ਼ਨ ਸੇਵਾ ਪੰਥੀ ਨੇ ਜਪੁਜੀ ਸਾਹਿਬ ਦਾ ਟੀਕਾ ਲਿਖਿਆ ਸੀ ਪਰੰਤੂ ਉਸ ਦੀ ਪ੍ਰਮਾਣਿਕਤਾ ਦਾ ਸਬੂਤ ਕਿਤੇ ਵੀ ਪ੍ਰਾਪਤ ਨਹੀਂ ਹੁੰਦਾ।[੨੯]

ਇਨ੍ਹਾਂ ਪ੍ਰਣਾਲੀਆਂ ਦੇ ਲਿਖਤ ਰੂਪ ਤੋਂ ਇਲਾਵਾ ਮੌਖਿਕ ਰੂਪ ਵਿਚ ਵੀ ਵਿਆਖਿਆ ਦਾ ਪ੍ਰਚਲਨ ਨਾਲ-ਨਾਲ ਚਲਦਾ ਰਿਹਾ। ਗੁਰੂ ਦਰਬਾਰ ਵਿਚ ਧੁਰ ਕੀ ਬਾਣੀ ਦੀ ਵਿਆਖਿਆ ਹਮੇਸ਼ਾ ਹੁੰਦੀ ਰਹਿੰਦੀ ਸੀ। ਅਲੱਗ-ਅਲੱਗ ਮਤਾਂ-ਮਤਾਤਰਾਂ, ਸਾਧੂਆਂ, ਜਗਿਆਸੂਆਂ ਦੁਆਰਾ ਗੁਰੂ ਸਾਹਿਬਾਨ ਨਾਲ ਵਾਰਤਾਲਾਪ ਚਰਚਾ ਹੁੰਦੀ ਸੀ। ਸਿੱਖ ਜਗਿਆਸੂ ਵੀ ਪ੍ਰਸ਼ਨ ਕਰਦੇ ਸਨ ਤਾਂ ਗੁਰੂ ਸਾਹਿਬਾਨ ਦਾ ਉੱਤਰ ਵਿਆਖਿਆ ਰੂਪ ਹੁੰਦਾ ਸੀ ਪਰੰਤੂ ਇਹ ਸਾਰਾ ਕਾਰਜ ਜ਼ਿਆਦਾਤਰ ਮੌਖਿਕ ਰੂਪ ਵਿਚ ਹੀ ਹੁੰਦਾ ਸੀ। ਇਸ ਕਾਰਜ ਨਾਲ ਸੰਬੰਧਿਤ ਮੁੱਖ ਪ੍ਰਵਿਰਤੀਆਂ ਧੂੰਏਂ, ਬਖ਼ਸ਼ਿਸ਼ਾਂ, ਮੰਜੀਆਂ, ਮਸੰਦਾਂ, ਰਬਾਬੀਆਂ, ਕੀਰਤਨੀਆਂ ਤੇ ਕਥਾ-ਵਾਚਕਾਂ ਨੂੰ ਮੰਨਿਆ ਜਾ ਸਕਦਾ ਹੈ।

ਇਨ੍ਹਾਂ ਸਾਰੀਆਂ ਪ੍ਰਣਾਲੀਆਂ ਨੂੰ ਸਾਰ ਰੂਪ ਵਿਚ ਬਿਆਨਦੇ ਤਾਰਨ ਸਿੰਘ ਲਿਖਦੇ ਹਨ, "ਸਹਜ ਪ੍ਰਣਾਲੀ ਦੀ ਟੀਕਾਕਾਰੀ ਪੂਰਨ ਸਹਜ, ਪੂਰਨ ਗਿਆਨ ਤੇ ਅਧਿਆਤਮਵਾਦ ਵਿਚ ਵਿਚਰਦੀ ਹੈ, ਭਾਈ ਪ੍ਰਣਾਲਿ ਸਣੇ ਭਟ ਬਾਣੀ ਦੇ ਗੁਰੂ-ਪਦ ਤੇ ਗੁਰਮਤਿ ਦੀ ਵਿਸ਼ੇਸ਼ਤਾ ਦਰਸਾਉਂਦੀ ਹੈ, ਪਰਮਾਰਥ ਪ੍ਰਣਾਲੀ, ਸਹਜ ਵਿਚ ਵਿਚਰਦਿਆਂ, ਸਰਲ ਟੀਕਾਕਾਰੀ ਵਿਚ ਆਦਰਸ਼ਕ ਸੀ, ਉਦਾਸੀ ਪ੍ਰਣਾਲਿ ਗੁਰਮਤਿ ਦੀ ਧਾਰਣੀ ਹੈ ਪਰ ਗੁਰਮਤਿ ਨੂੰ ਹਿੰਦੂ ਮਤ ਨਾਲ ਰਲ-ਗਡ ਕਰਦੀ ਹੈ, ਨਿਰਮਲਾ ਪ੍ਰਣਾਲੀ ਖਾਲਸਾ ਪਦਵੀ ਤੇ ਜ਼ੋਰ ਦਿੰਦੀ ਹੈ ਪਰ ਇਸ ਨੇ ਗੁਰਮਤਿ ਨੂੰ ਵੇਦਾਂਤ ਅਤੇ ਕੁਝ ਬ੍ਰਾਹਮਣਵਾਦ ਨਾਲ ਮਿਲਾ ਦਿੱਤਾ, ਗਿਆਨੀ ਪ੍ਰਣਾਲਿ ਨੇ ਪ੍ਰਤਿਕਰਮ ਵਜੋਂ ਮੁੜ ਗੁਰਮਤਿ ਦੀ ਸ਼ੁੱਧਤਾ ਤੇ ਵਿਸ਼ੇਸ਼ਤਾ ਨੂੰ ਸਥਾਪਿਤ ਕੀਤਾ, ਸਿੰਘ ਸਭਾਈ ਪ੍ਰਣਾਲਿ ਨੇ ਹੋਰ ਪਰਪੱਕਤਾ ਨਾਲ ਨਿਰੋਲ ਗੁਰਮਤਿ ਤੇ ਰਹਿਤ ਮਰਯਾਦਾ ਨੂੰ ਕਾਇਮ ਕੀਤਾ। ਮੌਜੂਦਾ ਟੀਕਾਕਾਰੀ ਗੁਰਮਤਿ ਨੂੰ ਵਿਗਿਆਨਕ ਸਥਿਰਤਾ ਦੇ ਰਹੀ ਹੈ।[੩੦]

## ਹਵਾਲੇ ਤੇ ਟਿੱਪਣੀਆਂ


੧. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੩੫

੨. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ*, ਪੰਨਾ ੬੪

੩. *ਵਾਰਾਂ ਭਾਈ ਗੁਰਦਾਸ*, ਵਾਰ ੩ ਪਉੜੀ ੧੫ਵੀਂ

੪. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੪੮

੫. ਦਰਸ਼ਨ ਸਿੰਘ (ਡਾ.), *ਭਾਈ ਗੁਰਦਾਸ : ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪੰਨਾ ੯੬

੬. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ*, ਪੰਨਾ ੬੪

੭. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ ੧

੮. ਕਾਨ੍ਹ ਸਿੰਘ ਨਾਭਾ, (ਭਾਈ), *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਦੂਜਾ ਐਡੀਸ਼ਨ, ਪੰਨਾ ੫੬੦

੯. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੫੨

੧੦. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ, ਪੰਨਾ ੬੭

੧੧. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੬੨

੧੨. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ, ਪੰਨਾ ੬੭

੧੩. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੯੭

੧੪. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ ੯

੧੫. ਰਤਨ ਸਿੰਘ ਜੱਗੀ (ਡਾ.), *ਸਿੱਖ ਪੰਥ ਵਿਸ਼ਵਕੋਸ਼*, ਭਾਗ ਦੂਜਾ, ਪੰਨੇ ੧੦੯੨-੯੩

੧੬. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ, ਪੰਨਾ ੭੦

੧੭. ਡਾ. ਹਰਭਜਨ ਸਿੰਘ (ਸੰਪਾ.), *ਨਿਰਮਲ ਸੰਪ੍ਰਦਾਇ ਦੀ ਗੁਰਬਾਣੀ ਵਿਆਖਿਆਕਾਰੀ*, ਪੰਨਾ ੬੫

੧੮. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨੇ ੧੦-੧੧

੧੯. ਪਰਮਵੀਰ ਸਿੰਘ (ਡਾ.), *ਗੁਰਮਤਿ ਪ੍ਰਕਾਸ਼*, ਅਕਤੂਬਰ ੨੦੧੧, ਪੰਨਾ ੧੫

੨੦. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ*, ਪੰਨਾ ੭੧

੨੧. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੧੯੫

੨੨. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨੇ ੧੧-੧੨

੨੩. ਸਹੀ, ਪੰਨਾ ੧੨

੨੪. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ ੧੩

੨੫. ਸਤਵਿੰਦਰ ਸਿੰਘ (ਖੋਜਾਰਥੀ), *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆਕਾਰੀ ਦਾ ਸਰਵੇਖਣ ਅਤੇ ਵਰਤਮਾਨ ਰੁਝਾਨ : ਇਕ ਅਧਿਐਨ*, ਪੰਨਾ ੪੧

੨੬. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ ੧੪

੨੭. ਬੀਬੀ ਅਮਰਜੀਤ ਕੌਰ, *ਗੁਰਮਤਿ ਪ੍ਰਕਾਸ਼*, ਗੁਰਬਾਣੀ ਵਿਆਖਿਆ ਦੀ ਪਰੰਪਰਾ ਦਾ ਇਤਿਹਾਸ, ਜੁਲਾਈ ੨੦੧੧, ਪੰਨਾ ੬੦

੨੮. ਬੀਬੀ ਅਮਰਜੀਤ ਕੌਰ, *ਗੁਰਮਤਿ ਪ੍ਰਕਾਸ਼*, ਗੁਰਬਾਣੀ ਵਿਆਖਿਆ ਦੀ ਪਰੰਪਰਾ ਦਾ ਇਤਿਹਾਸ, ਜੁਲਾਈ ੨੦੧੧, ਪੰਨੇ ੫੯-੬੦

੨੯. ਡਾ. ਰਤਨ ਸਿੰਘ ਜੱਗੀ (ਸੰਪਾ.), *ਖੋਜ ਪਤ੍ਰਿਕਾ*, ਜੋਗਿੰਦਰ ਸਿੰਘ (ਡਾ.), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ ੧੨

੩੦. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪੱਤ੍ਰਿਕਾ*, ਗੁਰੂ ਮਾਨਿਓ ਗ੍ਰੰਥ, ਵਿਸ਼ੇਸ਼ ਅੰਕ, ਤਾਰਨ ਸਿੰਘ (ਡਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ, ਪੰਨਾ ੭੬ ■

# ਅਸਾਮੀ ਸਿੱਖਾਂ ਦੀ ਵਿਥਿਆ...

*-ਡਾ. ਰੂਪ ਸਿੰਘ**

ਜੂਨ ੧੯੮੪ ਈ. 'ਚ ਵਾਪਰੇ ਦੁਖਦਾਈ ਤੀਸਰੇ ਘੱਲੂਘਾਰੇ ਤੋਂ ਪਹਿਲਾਂ ਸਿੱਖ ਸਟੂਡੈਂਟ ਫ਼ੈਡਰੇਸ਼ਨ ਹਰ ਸਾਲ ਸਲਾਨਾ ਗੁਰਮਤਿ ਟ੍ਰੇਨਿੰਗ ਕੈਂਪ ਕਿਸੇ ਨਾ ਕਿਸੇ ਸਟੇਟ ਵਿਚ ਲਗਾਇਆ ਕਰਦੀ ਸੀ, ਜਿਸ ਤੋਂ ਸਿੱਖਿਆ ਪ੍ਰਾਪਤ ਕਰ ਕੇ ਸਿੱਖ ਧਾਰਮਿਕ, ਸਮਾਜਿਕ, ਰਾਜਸੀ ਨੇਤਾ ਤਿਆਰ ਹੁੰਦੇ ਸਨ। ਮਿਸਾਲ ਵਜੋਂ ਸ਼ਹੀਦ ਭਾਈ ਅਮਰੀਕ ਸਿੰਘ ਜੀ, ਸ. ਮਨਜੀਤ ਸਿੰਘ ਕਲਕੱਤਾ, ਸ. ਬੀਰਦਵਿੰਦਰ ਸਿੰਘ, ਸ. ਜਗਮੀਤ ਸਿੰਘ ਬਰਾੜ, ਸ. ਹਰਿੰਦਰ ਸਿੰਘ ਖ਼ਾਲਸਾ ਆਦਿ। ਤੀਸਰੇ ਘੱਲੂਘਾਰੇ ਦੇ ਵਾਪਰਨ ਤੋਂ ਬਾਅਦ ਭਾਰਤ ਸਰਕਾਰ ਨੇ ਸਿੱਖ ਸਟੂਡੈਂਟ ਫੈਡਰੇਸ਼ਨ 'ਤੇ ਪਾਬੰਦੀ ਲਗਾ ਦਿੱਤੀ। ਕੈਂਪ ਲੱਗਣੇ ਬੰਦ ਹੋ ਗਏ ਤੇ ਹਰਿਆਵਲ ਦਸਤੇ ਵੀ ਤਿਆਰ ਹੋਣ 'ਚ ਕਾਫੀ ਸਮਾਂ ਰੁਕਾਵਟ ਆਈ। ਦਸ ਕੁ ਸਾਲ ਬਾਅਦ ਕਲਕੱਤੇ ਦੇ ਸਿੱਖ ਨੌਜੁਆਨਾਂ ਵੱਲੋਂ ਸ. ਖਜ਼ਾਨ ਸਿੰਘ, ਸ. ਪ੍ਰਭਜੋਤ ਸਿੰਘ, ਸ. ਨਰਿੰਦਰਪਾਲ ਸਿੰਘ, ਸ. ਹਰਜੀਤ ਸਿੰਘ ਤੇ ਸ. ਅਰਵਿੰਦਰ ਸਿੰਘ ਆਦਿ ਦੀ ਅਗਵਾਈ 'ਚ ਸਿੱਖ ਫੋਰਮ ਕਲਕੱਤਾ ਦੇ ਨਾਂ 'ਤੇ ਫਿਰ ਗੁਰਮਤਿ ਟ੍ਰੇਨਿੰਗ ਕੈਂਪਾਂ ਦੀ ਸ਼ੁਰੂਆਤ ਕੀਤੀ ਗਈ। ੧੧ ਤੋਂ ੧੮ ਅਕਤੂਬਰ, ੧੯੯੪ ਈ. ਨੂੰ ਅਸਾਮ ਦੀਆਂ ਸਿੰਘ ਸਭਾਵਾਂ ਦੇ ਭਰਵੇਂ ਸਹਿਯੋਗ ਤੇ ਸਮਰਥਨ ਸਦਕਾ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਫੈਂਸੀ ਬਜ਼ਾਰ, ਗਵਾਹਾਟੀ ਵਿਖੇ ਕੈਂਪ ਲਗਾਇਆ ਗਿਆ। ਗੁਰਦੁਆਰਾ ਸਾਹਿਬ 'ਚ ਥਾਂ ਦੀ ਘਾਟ ਨੂੰ ਪੂਰਿਆਂ ਕਰਨ ਵਾਸਤੇ ਗੁਰੂ ਨਾਨਕ ਖ਼ਾਲਸਾ ਸਕੂਲ, ਗਵਾਹਾਟੀ 'ਚ ਗੁਰਮਤਿ ਟ੍ਰੇਨਿੰਗ ਕਲਾਸਾਂ ਸ਼ੁਰੂ ਕੀਤੀਆਂ ਗਈਆਂ। ਦੇਸ਼ ਭਰ 'ਚੋਂ ਆਮ ਕਰਕੇ ਤੇ ਖਾਸ ਕਰਕੇ ਅਸਾਮ, ਬੰਗਾਲ, ਬਿਹਾਰ ਦੇ ਨੌਜਵਾਨਾਂ ਨੇ ਵੱਡੀ ਗਿਣਤੀ ਵਿਚ ਸ਼ਮੂਲੀਅਤ ਕੀਤੀ। ਇਸ ਕੈਂਪ ਦੀ ਸੰਪੂਰਨਤਾ 'ਤੇ ਤਤਕਾਲੀ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ, ਕਾਰਜਕਾਰੀ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ. ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਸ. ਮਨਜੀਤ ਸਿੰਘ ਕਲਕੱਤਾ, ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਹਰਿੰਦਰ ਸਿੰਘ ਖ਼ਾਲਸਾ, ਪ੍ਰਧਾਨ, ਸਿੱਖ ਸਟੂਡੈਂਟ ਫੈਡਰੇਸ਼ਨ ਆਦਿ ਪ੍ਰਮੁੱਖ ਸਿੱਖ ਸ਼ਖ਼ਸੀਅਤਾਂ ਪਹੁੰਚੀਆਂ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਉਸ ਸਮੇਂ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਤੇ ਸਿੱਖ ਬੁਲਾਰੇ ਵਜੋਂ ਇਸ ਕੈਂਪ ਵਿਚ ਸ਼ਾਮਿਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਸਟੇਟ ਗੈਸਟ ਵਜੋਂ ਅਸਾਮ ਸਰਕਾਰ ਵੱਲੋਂ ਮਾਣ-ਸਤਿਕਾਰ ਦਿੱਤਾ ਗਿਆ। ਪ੍ਰਸਿੱਧ ਸਿੱਖ ਵਿਦਵਾਨ-ਬੁਲਾਰੇ ਸ. ਮਨਜੀਤ ਸਿੰਘ ਕਲਕੱਤਾ

*ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। E-mail: sikhscholar@gmail.com

ਨੇ ਪੰਜਾਬੀ, ਹਿੰਦੀ, ਅੰਗਰੇਜ਼ੀ ਤੇ ਬੰਗਲਾ ਭਾਸ਼ਾਵਾਂ ਦੇ ਮਿਸ਼ਰਣ ਰਾਹੀਂ ਸਿੱਖ ਸਿਧਾਂਤਾਂ, ਵਿਚਾਰਧਾਰਾ ਤੇ ਵਿਲੱਖਣ ਸਿੱਖ ਹੋਂਦ-ਹਸਤੀ ਤੇ ਪਹਿਚਾਣ ਨੂੰ ਬਾਖੂਬੀ ਦ੍ਰਿੜ੍ਹ ਕਰਵਾਇਆ। ਕੈਂਪ ਸਫ਼ਲਤਾ-ਸਹਿਤ ਸੰਪੂਰਨ ਹੋਇਆ। ਸਮਾਪਤੀ ਦੇ ਅਗਲੇ ਦਿਨ ਸਿੱਖ ਨੇਤਾਵਾਂ ਨੂੰ ਸ਼ਿਲਾਂਗ, ਮੇਘਾਲਿਆ ਦੀ ਰਾਜਧਾਨੀ ਦੇ ਕੁਦਰਤੀ ਨਜ਼ਾਰੇ ਦਿਖਾਉਣ ਦਾ ਪ੍ਰੋਗਰਾਮ ਸੀ, ਸ਼ਿਲਾਂਗ ਦੇਖਣ ਦੀ ਤਿਆਰੀ ਹੋ ਰਹੀ ਸੀ। ਜਦ ਅਸਾਮ ਦੀਆਂ ਸਿੰਘ ਸਭਾਵਾਂ ਦੇ ਚੇਅਰਮੈਨ ਆਰ. ਐਸ. ਗਾਂਧੀ (ਜੋ ਉਸ ਸਮੇਂ ਕਲੀਨਸ਼ੇਵ ਸੀ) ਨੇ ਸਹਿਜ ਸੁਭਾਅ ਕਹਿ ਦਿੱਤਾ ਕਿ ਸਿੱਖ ਨੇਤਾ ਆਏ ਹਨ ਇਨ੍ਹਾਂ ਨੂੰ ਕੋਈ ਇਤਿਹਾਸਿਕ ਜਗ੍ਹਾ ਦਿਖਾਈ ਜਾਵੇ ਨਾ ਕਿ ਕੁਦਰਤੀ-ਸੰਸਾਰਿਕ ਖ਼ੂਬਸੂਰਤੀ ਸ਼ਿਲਾਂਗ! ਟੌਹੜਾ ਸਾਹਿਬ ਨੇ ਸੁਣ ਕੇ ਪੁੱਛ ਲਿਆ ਕਿ ਸਿੱਖ ਇਤਿਹਾਸਿਕ ਥਾਂ ਕਿਹੜੀ ਹੈ? ਆਰ. ਐਸ ਗਾਂਧੀ ਨੇ ਦੱਸਿਆ ਕਿ ਗਵਾਹਾਟੀ ਤੋਂ ੧੨੦-੨੨ ਕਿਲੋਮੀਟਰ ਦੂਰ ਅਸਾਮ ਦੇ ਨਗਾਂਉ ਜ਼ਿਲ੍ਹੇ ਵਿਚ ਪੁਰਾਤਨ ਸਿੱਖਾਂ ਦੇ ਕੁਝ ਪਿੰਡ ਹਨ। ਖਾਸ ਕਰਕੇ ਬਰਕੋਲਾ, ਇਨ੍ਹਾਂ ਪਿੰਡਾਂ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੀ ਫ਼ੌਜ ਦੇ ਸਿੱਖ ਵੱਸੇ ਸਨ ਜੋ ਅਸਾਮ ਦੇ ਰਾਜੇ ਦੀ ਮਦਦ ਵਾਸਤੇ ਆਏ ਸਨ। ਬਹੁਤ ਸਾਰੇ ਜੰਗ ਵਿਚ ਸ਼ਹੀਦ ਹੋ ਗਏ। ਕੁਝ ਏਥੇ ਹੀ ਵੱਸ ਗਏ। ਟੌਹੜਾ ਸਾਹਿਬ ਦੇ ਕਹਿਣ 'ਤੇ ਬਰਕੋਲੇ ਜਾਣ ਦਾ ਪ੍ਰੋਗਰਾਮ ਬਣ ਗਿਆ। ਉਸ ਸਮੇਂ ਮੇਰੇ ਵਾਸਤੇ ਬੜੇ ਇਤਿਹਾਸਿਕ ਪਲ਼ ਸਨ; ਜਦ ਮੈਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਸਿੱਖ ਸੋਚ ਦਾ ਚਸ਼ਮਦੀਦ ਗਵਾਹ ਬਣਿਆ, ਤੁਸੀਂ ਪੜ੍ਹ ਕੇ ਹੈਰਾਨ ਹੋਵੋਗੇ!! ਅਗਲੇ ਦਿਨ ਉਪਰੋਕਤ ਸਿੱਖ ਨੇਤਾਵਾਂ ਦੀ ਅਗਵਾਈ 'ਚ ਅਸੀਂ ਗਵਾਹਾਟੀ ਤੋਂ ਬਰਕੋਲਾ ਲਈ ਰਵਾਨਾ ਹੋਏ। ਮੈਨੂੰ ਆਰ. ਐਸ. ਗਾਂਧੀ ਦੀ ਨਿੱਜੀ ਮਾਰੂਤੀ ਕਾਰ ਵਿਚ ਬੈਠਣ ਦਾ ਮੌਕਾ ਮਿਲਿਆ। ਸ. ਸਤਨਾਮ ਸਿੰਘ ਖ਼ਾਲਸਾ ਜੋ ਉਸ ਸਮੇਂ ਗੁਰਦੁਆਰਾ ਫੈਂਸੀ ਬਾਜ਼ਾਰ, ਸਿੰਘ ਸਭਾ, ਗਵਾਹਾਟੀ ਦੇ ਪ੍ਰਧਾਨ ਸਨ, ਸਾਡੇ ਨਾਲ ਸਨ। ਸੜਕੀ ਰਸਤਾ ਮਾੜਾ ਸੀ, ਲੱਗਭਗ ਤਿੰਨ-ਚਾਰ ਘੰਟੇ ਬਰਕੋਲਾ ਪਹੁੰਚਣ ਲਈ ਲੱਗੇ ਸਨ। ਰਸਤੇ ਵਿਚ ਆਰ. ਐਸ. ਗਾਂਧੀ ਕਹਿਣ ਲੱਗੇ ਕਿ ਜੇਕਰ ਟੌਹੜਾ ਸਾਹਿਬ ਅਸਾਮੀ-ਸਿੱਖਾਂ ਦੇ ਗੁਰਦੁਆਰਾ ਸਾਹਿਬ ਵਾਸਤੇ ੨੦-੨੫ ਹਜ਼ਾਰ ਰੁਪਏ ਅਨਾਊਂਸ ਕਰ ਦੇਣ ਤਾਂ ਬਹੁਤ ਚੰਗਾ ਹੈ, ਦੇ ਮੈਂ ਹੀ ਦਿਆਂਗਾ। ਮੈਂ ਹੈਸੀਅਤ ਅਨੁਸਾਰ ਸਪੱਸ਼ਟ ਕਹਿ ਦਿੱਤਾ ਕਿ ਅਸੀਂ ਤਾਂ ਟੌਹੜਾ ਸਾਹਿਬ ਨੂੰ ਕੁਝ ਸਲਾਹ ਨਹੀਂ ਦੇ ਸਕਦੇ, ਉਨ੍ਹਾਂ ਦੀ ਮਰਜ਼ੀ ਹੈ। ਆਰ. ਐਸ. ਗਾਂਧੀ ਦਾ ਉਸ ਸਮੇਂ ਫ਼ਰਸ਼ੀ ਕੰਢਿਆਂ ਦਾ ਕਾਰੋਬਾਰ ਸੀ। ਕਾਰੋਬਾਰ ਠੀਕ-ਠਾਕ ਸੀ। ਅਸੀਂ ਸਫ਼ਰ ਵਿਚ ਗੱਲਬਾਤਾਂ-ਵਿਚਾਰ ਕਰਦੇ ਹੋਏ ਅਖੀਰ ਬਰਕੋਲੇ ਪਿੰਡ ਪਹੁੰਚ ਗਏ। ਸਿੱਖ ਨੇਤਾਵਾਂ ਦੀ ਆਮਦ ਸੁਣ ਕੇ ਸਾਰੇ ਪਿੰਡ ਦੇ ਬੱਚੇ-ਬੁੱਢੇ, ਨੌਜੁਆਨ ਮਰਦ-ਇਸਤਰੀਆਂ ਛੋਟੀ ਜਿਹੀ ਇਮਾਰਤ 'ਚ ਲੱਕੜ ਦੇ ਬਣੇ ਸੈਂਟਰਲ ਗੁਰਦੁਆਰਾ ਇਕੱਤਰ ਹੋ ਗਏ। ਸਿੱਖ ਨੇਤਾਵਾਂ ਨੂੰ ਦਿਲ-ਦਿਮਾਗ਼ ਤੋਂ ਸਿੱਖ ਭਾਵਨਾਵਾਂ ਅਨੁਸਾਰ ਆਦਰ ਮਾਣ-ਸਤਿਕਾਰ ਦਿੱਤਾ ਗਿਆ। ਮੈਨੂੰ ਯਾਦ ਹੈ ਕਿ ਟੌਹੜਾ ਸਾਹਿਬ ਨੂੰ ਛੋਟਾ ਜਿਹਾ ਅਸਾਮੀ

ਕੱਪੜੇ ਦਾ ਸਿਰੋਪਾਓ ਦਿੱਤਾ ਗਿਆ, ਜਿਸ ਨੂੰ ਅਸਾਮੀ 'ਚ ਗਮਸ਼ਾ ਆਖਦੇ ਹਨ। ਇਸ ਅਸਾਮੀ ਸਿੱਖ ਸੰਗਤ ਦੀ ਬੋਲਬਾਣੀ, ਪਹਿਰਾਵਾ ਤੇ ਖਾਣ-ਪੀਣ ਅਸਾਮੀ ਸੀ। ਅਸਾਮੀ ਸਿੱਖ ਬੀਬੀਆਂ ਨੇ ਸਾੜੀਆਂ ਬੰਨ੍ਹੀਆਂ ਹੋਈਆਂ ਸਨ, ਪਰ ਅੰਮ੍ਰਿਤਧਾਰੀ ਸਿੱਖ ਬੀਬੀਆਂ ਨੇ ਗਾਤਰੇ, ਕਿਰਪਾਨਾਂ ਉੱਪਰ ਦੀ ਪਹਿਨੀਆਂ ਹੋਈਆਂ ਸਨ। ਉਸ ਸਮੇਂ ਸਾਰੇ ਅਸਾਮੀ ਸਿੱਖ ਸਾਬਤ-ਸੂਰਤ ਸਨ। ਸਾਨੂੰ ਦੱਸਿਆ ਗਿਆ ਕਿ ਇਹ ਲੋਕ ਸਿੱਖ ਮਰਯਾਦਾ ਤੇ ਪਰੰਪਰਾਵਾਂ ਦੇ ਏਨੇ ਪਾਬੰਦ ਹਨ ਕਿ ਬੱਚੇ-ਬੱਚੀ ਦਾ ਅਨੰਦ ਕਾਰਜ ਅੰਮ੍ਰਿਤ-ਛਕਣ ਉਪਰੰਤ ਹੀ ਕਰਦੇ ਹਨ। ਸਾਰੇ ਹੀ ਆਪਣੇ ਸਿੱਖ ਭਰਾਵਾਂ, ਪਰਵਾਰਾਂ ਨੂੰ ਮਿਲ ਕੇ ਬਾਗੋ-ਬਾਗ ਸਨ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਇਸ ਤੋਂ ਪਹਿਲਾਂ ਹੀ ਅਸਾਮ 'ਚ ਸਿੱਖ ਧਰਮ ਦਾ ਪ੍ਰਚਾਰ-ਪ੍ਰਸਾਰ ਕਰਨ ਵਾਸਤੇ ਗਿਆਨੀ ਭਜਨ ਸਿੰਘ ਜੀ ਧਾਰਮਿਕ ਅਧਿਆਪਕ ਨਿਯੁਕਤ ਕੀਤੇ ਗਏ ਸਨ ਜੋ ਉਸ ਸਮੇਂ ਕਾਰਜਸ਼ੀਲ ਸਨ।

ਪ੍ਰੋ. ਮਨਜੀਤ ਸਿੰਘ, ਸ. ਮਨਜੀਤ ਸਿੰਘ ਕਲਕੱਤਾ ਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਸੰਗਤ ਨੂੰ ਸੰਬੋਧਨ ਹੋਏ। ਟੌਹੜਾ ਸਾਹਿਬ ਨੇ ਆਪਣੇ ਸੰਬੋਧਨ ਵਿਚ ਇਨ੍ਹਾਂ ਅਸਾਮੀ ਸਿੱਖਾਂ ਦਾ ਦਿਲੋਂ ਧੰਨਵਾਦ ਕੀਤਾ, ਜਿਨ੍ਹਾਂ ਨੇ ਪੰਜਾਬ ਤੋਂ ਹਜ਼ਾਰਾਂ ਮੀਲ ਦੂਰ ਸਿੱਖ ਮਰਯਾਦਾ, ਪਰੰਪਰਾਵਾਂ ਤੇ ਸਿੱਖੀ ਸਰੂਪ ਨੂੰ ਬਾਖੂਬੀ ਸੰਭਾਲ ਕੇ ਰੱਖਿਆ ਹੈ। ਉਨ੍ਹਾਂ ਨੇ ਆਰ. ਐਸ. ਗਾਂਧੀ ਦਾ ਵੀ ਵਿਸ਼ੇਸ਼ ਕਰਕੇ ਧੰਨਵਾਦ ਕੀਤਾ, ਜਿਨ੍ਹਾਂ ਨੇ ਆਪਣੇ ਧਰਮੀ ਭਰਾਵਾਂ ਤੇ ਪਰਵਾਰਾਂ ਨੂੰ ਮਿਲਣ ਦਾ ਮੌਕਾ ਦਿੱਤਾ। ਸਮਾਪਤੀ 'ਤੇ ਟੌਹੜਾ ਸਾਹਿਬ ਨੇ ਐਲਾਨ ਕੀਤਾ ਕਿ ਅਸਾਮੀ ਸਿੱਖਾਂ ਦੀ ਸਹੂਲਤ ਵਾਸਤੇ ਗੁਰਦੁਆਰਾ ਸਾਹਿਬ ਦੀ ਇਮਾਰਤ ਲਈ ੩ ਲੱਖ ਰੁਪਏ ਦਾ ਸਾਮਾਨ ਖ੍ਰੀਦ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਦਿੱਤਾ ਜਾਵੇਗਾ। ਇਸ ਐਲਾਨ ਨੂੰ ਜੈਕਾਰਿਆਂ ਦੀ ਗੂੰਜ 'ਚ ਸੰਗਤ ਨੇ ਸਤਿਕਾਰ ਨਾਲ ਸਵੀਕਾਰ ਕੀਤਾ। ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ, ਚਾਹ-ਪਾਣੀ ਪੀਤਾ ਤੇ ਵਾਪਸੀ ਸਫ਼ਰ ਦੀ ਸ਼ੁਰੂਆਤ ਹੋਈ।

ਕਾਰ 'ਚ ਬੈਠਦਿਆਂ ਹੀ ਆਰ. ਐਸ. ਗਾਂਧੀ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਸਿੱਖ ਨੇਤਾਵਾਂ ਨੇ 'ਸਿੱਖਾਂ' ਵਾਲੀ ਗੱਲ ਕਰ ਦਿੱਤੀ ਹੈ! ੩ ਲੱਖ ਰੁਪਏ ਐਲਾਨ ਕਰ ਦਿੱਤੇ, ਮੈਂ ਕਿਹਾ ਸੀ ੨੦-੨੫ ਹਜ਼ਾਰ ਐਲਾਨ ਕਰ ਦਿੰਦੇ, ਮੈਂ ਦੇ ਦਿੰਦਾ! ਹੁਣ ਨਾ ਕਿਸੇ ਨੇ ੩ ਲੱਖ ਰੁਪਏ ਭੇਜਣੇ ਹਨ ਤੇ ਇਨ੍ਹਾਂ ਵਿਚਾਰੇ ਸਿੱਖਾਂ ਨੇ ਸਾਨੂੰ ਪੁੱਛਣਾ ਹੈ! ਮੈਂ ਕੁਝ ਵੀ ਕਹਿਣ ਦੀ ਸਮਰੱਥਾ ਵਿਚ ਨਹੀਂ ਸਾਂ। ਛੋਟੀ ਉਮਰ, ਛੋਟੇ ਕੱਦ ਦਾ ਛੋਟਾ ਮੁਲਾਜ਼ਮ! ਮੈਨੂੰ ਰਸਤੇ ਵਿਚ ਬਹੁਤ ਕੁਝ ਸੁਣਨ ਵਾਸਤੇ ਸੁਣਨਾ ਪਿਆ। ਸਾਰੇ ਸਿੱਖ ਨੇਤਾ ਹਵਾਈ ਜਹਾਜ਼ ਰਾਹੀਂ ਵਾਪਸੀ ਆ ਗਏ ਤੇ ਅਸੀਂ ਬ੍ਰਹਮਪੁੱਤਰ ਮੇਲ ਰੇਲ ਰਾਹੀਂ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਕੁਝ ਸਮੇਂ ਬਾਅਦ ਮੈਂ ਦਫ਼ਤਰੀ ਦਰਵਾਜ਼ੇ ਰਾਹੀਂ ਬਾਹਰ ਆ ਰਿਹਾ ਸਾਂ ਤਾਂ ਸਾਹਮਣੇ ਟੌਹੜਾ ਸਾਹਿਬ ਮਿਲ ਪਏ। ਮੈਂ ਸਤਿਕਾਰ ਵਜੋਂ

ਗੋਡੀਂ ਹੱਥ ਲਾਇਆ। ਮੈਨੂੰ ਹੁਕਮ ਮਿਲਿਆ, "ਰੂਪ! ਆਪਣੇ ਨਾਲ ਇਕ ਸੁਪਰਵਾਈਜ਼ਰ ਨੂੰ ਲੈ ਤੇ ਗੁਵਾਹਾਟੀ ਵਾਪਸ ਜਾਓ ਤੇ ਗੁਰਦੁਆਰੇ ਵਾਸਤੇ ਸਾਮਾਨ ਖ੍ਰੀਦ ਕੇ ਦੇ ਕੇ ਆਓ।" ਟੌਹੜਾ ਸਾਹਿਬ ਦੇ ਹੁਕਮ ਦੀ ਤਾਮੀਲ ਕਰਨ ਵਾਸਤੇ ਦਫ਼ਤਰ ਦੇ ਆਰਡਰ ਨੰ: ੧੭, ਮਿਤੀ ੦੬ ਅਪ੍ਰੈਲ, ੧੯੯੫ ਰਾਹੀਂ ਸ. ਦਿਲਬਾਗ ਸਿੰਘ ਸੁਪਰਵਾਈਜ਼ਰ ਦੀ ਡਿਊਟੀ ਸਕੱਤਰ ਸਾਹਿਬ ਪਾਸੋਂ ਲਗਵਾਈ ਤੇ ਰਕਮ ਦਾ ਡਰਾਫ਼ਟ ਨਾਲ ਲੈ ਕੇ ਫਿਰ ਬ੍ਰਹਮਪੁੱਤਰ ਮੇਲ ਰੇਲ ਰਾਹੀਂ ਗੁਵਾਹਾਟੀ ਨੂੰ ਚੱਲ ਪਏ।...

ਅਸੀਂ ਗੁਰਦੁਆਰਾ, ਸ੍ਰੀ ਗੁਰੂ ਸਿੰਘ ਸਭਾ, ਫੈਂਸੀ ਬਜ਼ਾਰ, ਗੁਵਾਹਾਟੀ ਪਹੁੰਚ ਕੇ ਰਿਹਾਇਸ਼ ਵਾਸਤੇ ਕਮਰਾ ਲਿਆ ਤੇ ਆਰ. ਐਸ ਗਾਂਧੀ ਚੇਅਰਮੈਨ ਨੂੰ ਫ਼ੋਨ ਕੀਤਾ ਤੇ ਦੱਸਿਆ ਕਿ ਅਸੀਂ ਸਾਮਾਨ ਖ੍ਰੀਦ ਕਰਕੇ ਦੇਣ ਵਾਸਤੇ ਰਕਮ ਲੈ ਕੇ ਆਏ ਹਾਂ। ਹੈਰਾਨੀ ਨਾਲ ਗਾਂਧੀ ਜੀ ਨੇ ਕਿਹਾ, "ਹੈਂ! ਤੁਸੀਂ ਪੈਸੇ ਲੈ ਕੇ ਪਹੁੰਚ ਗਏ? ਹੁਣ ਤੁਸੀਂ ਗੁਰੂ-ਘਰ ਨਹੀਂ, ਮੇਰੇ ਘਰ ਹੀ ਠਹਿਰੋਗੇ!!" ਆਪਣੀ ਮਰੂਤੀ ਕਾਰ ਭੇਜ ਕੇ ਉਸ ਨੇ ਸਾਨੂੰ ਬੁਲਾ ਲਿਆ। ਅਗਲੇ ਦਿਨ ਅਸੀਂ ਗਵਾਹਾਟੀ ਤੋਂ ਬਰਕੋਲਾ ਵਾਸਤੇ ਸ. ਸਤਨਾਮ ਸਿੰਘ ਖ਼ਾਲਸਾ ਸਮੇਤ ਚਾਲੇ ਪਾ ਦਿੱਤੇ। ਬਰਕੋਲੇ ਨੇੜੇ ਨਗਾਂਉ ਸ਼ਹਿਰ ਕਾਫੀ ਵੱਡਾ ਹੈ, ਜੋ ਜ਼ਿਲ੍ਹਾ ਹੈ। ਇੱਟਾਂ, ਸਰੀਆ, ਸੀਮੈਂਟ ਤੇ ਹੋਰ ਲੋੜੀਂਦਾ ਸਾਮਾਨ ਸ. ਹਾਕਮ ਸਿੰਘ, ਪ੍ਰਧਾਨ, ਸੈਂਟਰਲ ਗੁਰਦੁਆਰਾ ਬਰਕੋਲਾ, ਸ. ਭਜਨ ਸਿੰਘ ਜੀ, ਧਾਰਮਿਕ ਅਧਿਆਪਕ, ਸਕੱਤਰ, ਗੁਰਦੁਆਰਾ ਸਾਹਿਬ ਬਰਕੋਲਾ ਦੀ ਹਾਜ਼ਰੀ ਵਿਚ ਖ੍ਰੀਦ ਕੇ, ਬਰਕੋਲੇ ਗੁਰਦੁਆਰਾ ਸਾਹਿਬ ਪਹੁੰਚਾ ਕੇ, ਅਸੀਂ ਪਹੁੰਚ ਪ੍ਰਾਪਤ ਕੀਤੀ ਤੇ ਮੋਹਤਬਰ ਸੱਜਣਾਂ ਪਾਸੋਂ ਪਹੁੰਚ ਤਸਦੀਕ ਕਰਵਾ, ਦਫ਼ਤਰੀ ਕਾਰਵਾਈ ਮੁਕੰਮਲ ਕੀਤੀ। ੩੧ ਮਈ, ੧੯੯੫ ਈ. ਨੂੰ ਦੋ ਲੱਖ ਤੀਹ ਹਜ਼ਾਰ ਰੁਪਏ ਦਾ ਅਸੀਂ ਸਾਮਾਨ ਖ੍ਰੀਦ ਕੇ ਪ੍ਰਬੰਧਕਾਂ ਦੇ ਹਵਾਲੇ ਕੀਤਾ। ਇਸ ਵਾਰ ਆਰ. ਐਸ. ਗਾਂਧੀ ਦਾ ਵਰਤਾਓ ਸਾਡੇ ਨਾਲ ਵਿਸ਼ੇਸ਼ ਮਹਿਮਾਨਾਂ ਵਾਲਾ ਤੇ ਜੇਤੂ ਜਰਨੈਲ ਵਾਲਾ ਸੀ, ਜਿਸ ਦੀਆਂ ਸੁੱਚੀਆਂ ਭਾਵਨਾਵਾਂ ਨੂੰ ਸਾਰਥਕਤਾ-ਸਫ਼ਲਤਾ ਪ੍ਰਾਪਤ ਹੋਈ ਸੀ। ਆਰ. ਐਸ ਗਾਂਧੀ ਨੂੰ ੨੪-੨੫ ਸਤੰਬਰ, ੧੯੯੫ ਈ. 'ਚ ਵਿਸ਼ਵ ਸਿੱਖ ਸੰਮੇਲਨ ਸਮੇਂ ਸ੍ਰੀ ਅੰਮ੍ਰਿਤਸਰ ਵਿਸ਼ੇਸ਼ ਸੱਦਾ ਭੇਜ ਕੇ ਬੁਲਾਇਆ ਗਿਆ। ਇਸ ਸਮੇਂ ਤੀਕ ਆਰ. ਐਸ. ਗਾਂਧੀ ਸਾਬਤ-ਸੂਰਤ ਦਸਤਾਰੀ ਸਿੱਖ ਸੀ। ਬਾਕੀ ਦੇ ਰਹਿੰਦੇ ੭੦ ਹਜ਼ਾਰ ਰੁਪਏ ਮਜ਼ਦੂਰੀ ਦਾ ਭੁਗਤਾਨ ਸ. ਦਿਲਬਾਗ ਸਿੰਘ, ਸੁਪਰਵਾਈਜ਼ਰ ਤੇ ਸ. ਜਸਵਿੰਦਰ ਸਿੰਘ, ਗੁਰਦੁਆਰਾ ਇੰਸਪੈਕਟਰ ਨੇ ੨੭-੦੯-੧੯੯੫ ਨੂੰ ਕੀਤਾ। ਮੈਨੂੰ ਦੋ ਵਾਰ ਫਿਰ ਦਫ਼ਤਰੀ ਕੰਮਾਂ ਵਾਸਤੇ ਗਵਾਹਾਟੀ ਜਾਣਾ ਪਿਆ ਪਰ ਮੇਰੀ ਦੁਬਾਰਾ ਬਰਕੋਲੇ ਜਾਣ ਦੀ ਰੀਝ ਪੂਰੀ ਨਹੀਂ ਸੀ ਹੋਈ।

ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਦੋ-ਦਿਨਾ ਸਮਾਗਮ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਨੌਜੁਆਨ ਵਪਾਰੀ ਸ. ਅਜੀਤ ਸਿੰਘ, ਭਾਈ

ਜਗਤਾਰ ਸਿੰਘ ਜੰਮੂ ਰਾਗੀ ਤੇ ਸਾਥੀਆਂ ਦੇ ਚਾਓ ਤੇ ਸਹਿਯੋਗ ਸਦਕਾ ੬-੭ ਅਪ੍ਰੈਲ, ੨੦੧੯ ਨੂੰ ਗਵਾਹਾਟੀ 'ਚ ਰੱਖਿਆ ਗਿਆ। ਮੈਨੂੰ ਵੀ ਦਫ਼ਤਰ ਪਹੁੰਚ ਕੇ ਸ਼ਮੂਲੀਅਤ ਵਾਸਤੇ ਸੱਦਾ ਦਿੱਤਾ, ਪਰ ਮੈਂ ਪ੍ਰਵਾਨ ਇਸ ਸ਼ਰਤ 'ਤੇ ਕੀਤਾ ਕਿ ਮੇਰੀਆਂ ਕੁਝ ਯਾਦਾਂ ਅਸਾਮੀ ਸਿੱਖਾਂ ਦੇ ਬਰਕੋਲੇ ਪਿੰਡ ਨਾਲ ਜੁੜੀਆਂ ਹਨ। ਜੇਕਰ ਮੈਨੂੰ ਬਰਕੋਲਾ ਦਿਖਾਓਗੇ ਤਾਂ ਜਾਵਾਂਗਾ? ਉਨ੍ਹਾਂ ਨੇ ਖੁਸ਼ੀ-ਖੁਸ਼ੀ ਹਾਂ ਕਰ ਦਿੱਤੀ। ੬-੭ ਅਪ੍ਰੈਲ ਨੂੰ ਵਿਸ਼ੇਸ਼ ਤੌਰ 'ਤੇ ਤਿਆਰ ਕੀਤੇ ਦੀਵਾਨ ਹਾਲ ਵਿਚ ਵਿਸ਼ੇਸ਼ ਪ੍ਰੋਗਰਾਮ ਕੀਤਾ ਗਿਆ। ਸਮਾਗਮ ਸਮੇਂ ਉਚੇਚੇ ਤੌਰ 'ਤੇ ਗਵਰਨਰ— ਅਸਾਮ, ਗਿਆਨੀ ਹਰਪ੍ਰੀਤ ਸਿੰਘ, ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਮੈਂਬਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਸੁਖਵਰਸ਼ ਸਿੰਘ ਪੰਨੂ, ਮੈਂਬਰ, ਧਰਮ ਪ੍ਰਚਾਰ ਕਮੇਟੀ, ਸ. ਗੁਰਿੰਦਰਪਾਲ ਸਿੰਘ 'ਗੋਰਾ', ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਖੁਸ਼ਵਿੰਦਰ ਸਿੰਘ 'ਭਾਟੀਆ', ਮੈਂਬਰ, ਅੰਤ੍ਰਿੰਗ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪਰਮਜੀਤ ਸਿੰਘ 'ਖਾਲਸਾ', ਪ੍ਰਧਾਨ, ਸਿੱਖ ਸਟੂਡੈਂਟ ਫੈਡਰੇਸ਼ਨ, ਸ. ਮੇਜਰ ਸਿੰਘ ਹਜ਼ੂਰੀ ਰਾਗੀ ਜਥਾ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਸਕੱਤਰ (ਪ੍ਰ), ਸ. ਹਰਭਜਨ ਸਿੰਘ 'ਵਕਤਾ' ਇੰਚਾਰਜ, ਪਬਲੀਸਿਟੀ ਤੇ ਦਾਸ ਨੂੰ ਸੰਗਤਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਸਮਾਗਮ ਦੀ ਸਮਾਪਤੀ ਉਪਰੰਤ ਜਥੇਦਾਰ ਸਾਹਿਬ ਤੇ ਪ੍ਰਧਾਨ ਸਾਹਿਬ ਤਾਂ ਵਾਪਸ ਆ ਗਏ। ਅਸੀਂ ਆਪਣੀ ਦੈਹਰੀਨਾ-ਚਿਰੌਕਣੀ ਖ੍ਵਾਹਿਸ਼ ਪੂਰੀ ਕਰਨ ਲਈ ੮ ਅਪ੍ਰੈਲ, ੨੦੧੯ ਨੂੰ ਅਸਾਮੀ ਸਿੱਖਾਂ ਦੇ ਪਿੰਡ ਦੇਖਣ ਗਏ। ਗੁਰਦੁਆਰਾ ਮਾਤਾ ਜੀ ਛਾਪਰਮੁਖ-ਨਗਾਂਉ ਪਹੁੰਚੇ ਤਾਂ ਅਖੰਡ ਪਾਠ ਸਾਹਿਬ ਚੱਲ ਰਿਹਾ ਸੀ। ਛਾਪਰਮੁਖ ਦੀ ਅਬਾਦੀ ੪੨੦ ਦੇ ਕਰੀਬ ਤਕਰੀਬਨ ੭੦ ਘਰ ਹਨ। ਛਾਪਰਮੁਖ ਗੁਰਦੁਆਰਾ ਸਾਹਿਬ ਦੇ ਇਸ ਸਮੇਂ ਪ੍ਰਧਾਨ ਸ. ਜਸਬੀਰ ਸਿੰਘ ਹਨ। ਹਰ ਘਰ ਦੇ ਮੋਹਰੇ ਸਿੱਖੀ ਦਾ ਨਿਸ਼ਾਨ ੴ (ਮੂਲ ਮੰਤਰ) ਜਾਂ ਖੰਡਾ ਉਕਰਿਆ ਹੈ। ਬਹੁਤੇ ਘਰਾਂ ਦੇ ਸਾਹਮਣੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਤਸਵੀਰ ਲੱਗੀ ਹੋਈ ਹੈ। ਗੁਰੂ-ਘਰ ਵੱਲੋਂ ਸਾਨੂੰ ਸਿਰੋਪਾਓ ਦੀ ਬਖ਼ਸ਼ਿਸ਼ ਪ੍ਰਾਪਤ ਹੋਈ। ਸ. ਚੇਤੰਨਿਆ ਸਿੰਘ ਸਿੱਖ ਜਰਨੈਲ ਦੀ ਧਰਮ ਪਤਨੀ ਦੇ ਨਾਂ 'ਤੇ ਛਾਪਰਮੁਖ ਗੁਰੂ-ਘਰ ਦਾ ਨਾਂ ਗੁਰਦੁਆਰਾ ਮਾਤਾ ਜੀ ਹੈ। ਸੰਗਤੀ ਰੂਪ 'ਚ ਗੁਰੂ ਕਾ ਲੰਗਰ ਤਿਆਰ ਕਰ ਕੇ ਛਕਾਇਆ ਗਿਆ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਤੇ ਗ੍ਰੰਥੀ ਸਿੰਘ ਨੇ ਪ੍ਰਬੰਧ ਸੰਬੰਧੀ ਮੁਸ਼ਕਲਾਂ ਤੋਂ ਜਾਣੂ ਕਰਵਾਇਆ। ਗ੍ਰੰਥੀ ਸਿੰਘ ਬਹੁਤ ਘੱਟ ਰਹਿ ਗਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਸਾਹਿਬ ਮਰਯਾਦਾ ਅਨੁਸਾਰ ਕਰ ਸਕਦੇ ਹਨ। ਵਿਸ਼ੇਸ਼ ਕਰਕੇ ਅਸਾਮੀ ਸਿੱਖਾਂ ਨੂੰ ਆਪਣੀ ਮਾਂ ਬੋਲੀ ਪੰਜਾਬੀ ਤੇ ਗੁਰਮੁਖੀ ਲਿਪੀ ਤੋਂ ਦੂਰ ਜਾਣ ਦਾ ਗਹਿਰਾ ਦੁਖ ਹੈ। ਇਨ੍ਹਾਂ ਸਿੱਖਾਂ 'ਚ ਸਿੱਖ ਜਜ਼ਬਾ ਭਰਪੂਰ ਹੈ, ਉਹ ਸ਼ਰਧਾ-ਭਾਵਨਾ ਨਾਲ ਲਬਰੇਜ਼ ਹਨ। ਉਨ੍ਹਾਂ ਅੰਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ

ਦਰਸ਼ਨਾਂ ਦੀ ਬਹੁਤ ਤਾਂਘ ਹੈ। ਉਨ੍ਹਾਂ ਵੱਲੋਂ ਦੋ ਧਾਰਮਿਕ ਅਧਿਆਪਕਾਂ ਦੀ ਮੰਗ ਹੈ। ਗ੍ਰੰਥੀ ਸਿੰਘਾਂ ਦੀਆਂ ਤਨਖਾਹਾਂ ਨਾ-ਮਾਤਰ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅਸੀਂ ਇਨ੍ਹਾਂ ਨੂੰ ਤਨਖਾਹ ਦੇਣ ਤੇ ਪੰਜਾਬੀ ਅਧਿਆਪਕ ਭੇਜਣ ਦਾ ਵਿਸ਼ਵਾਸ ਦਿਵਾਇਆ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ-ਇਸ਼ਨਾਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਬੰਧ ਕਰੇਗੀ। ਇਹ ਵੀ ਦੱਸਣਾ ਚਾਹਾਂਗਾ ਕਿ ਦਫ਼ਤਰੀ ਰਿਪੋਰਟ ਦੇ ਆਧਾਰ 'ਤੇ ਛਾਪਰਮੁਖ ਦੇ ਗੁਰਦੁਆਰਾ ਸਾਹਿਬ ਲਈ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਮਤਾ ਨੰ: ੫੫੧ ਮਿਤੀ ੧੮-੦੪-੨੦੧੯ ਰਾਹੀਂ ੧੦ ਲੱਖ ਰੁਪਏ ਦੀ ਆਰਥਿਕ ਸਹਾਇਤਾ ਪ੍ਰਵਾਨ ਕੀਤੀ ਗਈ ਹੈ।

ਅਸਾਮ ਵਿਚ ਵੱਸੇ ਇਨ੍ਹਾਂ ਸਿੱਖਾਂ ਦੇ ਕੁੱਲ ਛੋਟੇ-ਵੱਡੇ ਅੱਠ ਪਿੰਡ ਹਨ। ਸਭ ਤੋਂ ਵੱਡਾ ਪਿੰਡ ਬਰਕੋਲਾ ਹੈ, ਜਿਸ ਵਿਚ ਇਸ ਸਮੇਂ ੫੫੦ ਪਰਵਾਰ, ਆਬਾਦੀ ੧੭੫੦ ਤੇ ਗੁਰਦੁਆਰਾ ਸਾਹਿਬ ਤਿੰਨ ਹਨ। ਸੈਂਟਰਲ ਗੁਰਦੁਆਰਾ ਸਾਹਿਬ, ਬਰਕੋਲੇ ਬਾਰੇ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਧਰਮ ਪ੍ਰਚਾਰ ਕਮੇਟੀ ਵੱਲੋਂ ਉਸ ਸਮੇਂ ਭੇਜੀ ਸਹਾਇਤਾ ਨਾਲ ਭਾਵੇਂ ਗੁਰਦੁਆਰਾ ਸਾਹਿਬ ਉਸਾਰਿਆ ਗਿਆ ਹੈ, ਪਰ ਲੱਕੜ ਦੀ ਇਮਾਰਤ ਦੇ ਪੁਰਾਣੇ ਗੁਰਦੁਆਰਾ ਨੂੰ ਵਿਰਾਸਤ ਵਜੋਂ ਕਾਇਮ ਰੱਖਿਆ ਹੈ। ਉਸ ਤਰ੍ਹਾਂ ਹੀ ਲੱਕੜ ਦੀ ਪੁਰਾਤਨ ਪਾਲਕੀ ਸੁਭਾਇਮਾਨ ਹੈ। ਨਵੀਂ ਇਮਾਰਤ ਦੇ ਸਨਮੁਖ ਲਿਖਿਆ ਹੈ- ਸ੍ਰੀ ਗੁਰੂ ਸਿੰਘ ਸਭਾ ਸੈਂਟਰਲ ਗੁਰਦੁਆਰਾ ਸਾਹਿਬ, ਬਰਕੋਲਾ, ਜ਼ਿਲ੍ਹਾ ਨਗਾਂਉ (ਅਸਾਮ) ੧੯੨੦। ਇਸ ਵਾਰ ਨਵੇਂ-ਪੁਰਾਣੇ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰ ਕੇ ਮੇਰੀਆਂ ਯਾਦਾਂ ਨੂੰ ਤਾਜ਼ਗੀ ਮਿਲੀ। ਸ. ਜਸਬੀਰ ਸਿੰਘ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਪਿੰਡ ਦੀ ਸੇਵਾ ਕਰ ਰਹੇ ਹਨ। ੨੫ ਸਾਲ ਪਹਿਲਾਂ ਵਰਤੇ ਵਰਤਾਰੇ ਨੂੰ ਨੇੜਿਓਂ ਫਿਰ ਮਹਿਸੂਸ ਕੀਤਾ ਤੇ ਮੂੰਹੋਂ ਸੁਭਾਵਿਕ ਨਿਕਲਿਆ— *ਧੰਨ ਨਾਨਕ ਤੇਰੀ ਵਡੀ ਕਮਾਈ!...* ਧੰਨ ਸਿੱਖੀ!! ਧੰਨ ਇਹ ਸਿੱਖ ਹਨ ਜਿਹੜੇ ਪੰਜਾਬ ਤੋਂ ਹਜ਼ਾਰਾਂ ਮੀਲ ਦੂਰ ਵੀ ਗੁਰਬਾਣੀ, ਸਿੱਖ ਸਿਧਾਂਤਾਂ, ਮਰਯਾਦਾ, ਪਰੰਪਰਾਵਾਂ ਦੀ ਖੁਸ਼ਬੋਈ ਨੂੰ ਬਿਖੇਰਦੇ ਹਨ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਸਾਡਾ ਬਹੁਤ ਮਾਣ-ਸਤਿਕਾਰ ਕੀਤਾ। ਚਾਹ-ਪਾਣੀ ਛਕਾਇਆ ਤੇ ਭਾਵੁਕ ਮਨ ਨਾਲ ਵਿਦਾ ਕੀਤਾ। ਅਸਾਮ ਨਾਲ ਇਨ੍ਹਾਂ ਸਿੱਖਾਂ ਦੀ ਸਾਂਝ ਨੂੰ ਇਸ ਵਾਸਤੇ ਲਿਖ ਰਿਹਾ ਹਾਂ ਕਿ ਸਿੱਖਾਂ ਵੱਲੋਂ ਰਚੇ ਬਹੁਮੁੱਲੇ ਇਤਿਹਾਸ ਨੂੰ ਕਲਮਬੰਦ ਕਰ ਕੇ ਸਨਦ ਬਣਾ ਸਕਾਂ।

ਦੂਸਰਾ ਵੱਡਾ ਪਿੰਡ ਲੰਕਾ ਹੈ ਜੋ ਬਰਕੋਲੇ ਤੋਂ ਵੀ ੮੦-੯੦ ਕਿਲੋਮੀਟਰ ਦੂਰ ਹੈ, ਜਿਸ ਦੀ ਆਬਾਦੀ ਇਸ ਸਮੇਂ ੨੦੦ ਘਰਾਂ ਦੀ ਲੱਗਭਗ ੧੦੦੦ ਦੇ ਕਰੀਬ ਹੈ। ਇਸ ਤੋਂ ਇਲਾਵਾ ਹਾਥੀਪਾੜਾ ੨੫ ਪਰਵਾਰ, ਨਗਾਂਉਂ ਤੇ ਮਾਧੋਪੁਰ ੩੦ ਪਰਵਾਰਾਂ ਵਿੱਚੋਂ ੨੦ ਪਰਵਾਰ, ਹੋਜੇਈ, ੮ ਪਰਵਾਰ ਅਤੇ ਲਾਸਵਿੰਗ ਦੇ ਕੇਵਲ ੫ ਪਰਿਵਾਰ ਤੇ ਸਿੱਖ

ਆਬਾਦੀ ੨੫ ਦੇ ਕਰੀਬ ਹੈ। ਇਨ੍ਹਾਂ ਅੱਠਾਂ ਇਤਿਹਾਸਿਕ ਪਿੰਡਾਂ ਵਿੱਚੋਂ ਅਸੀਂ ਕੇਵਲ ਦੋ ਪਿੰਡਾਂ ਵਿਚ ਹੀ ਦੋ ਵਾਰ ਜਾ ਕੇ ਇਨ੍ਹਾਂ ਸਿੱਖਾਂ ਨੂੰ ਮਿਲ ਸਕੇ ਹਾਂ। ਇਨ੍ਹਾਂ ਅੱਠ ਪਿੰਡਾਂ ਦੀ ਮਿਲੇ ਵੇਰਵੇ ਅਨੁਸਾਰ ਕੁੱਲ ਆਬਾਦੀ ੩੬੦੫ ਹੈ ਤੇ ਕੁੱਲ ੭੦੮ ਦੇ ਕਰੀਬ ਸਿੱਖ ਪਰਵਾਰ ਵਸਦੇ ਹਨ। ੨੦੧੧ ਈ. ਦੀ ਜਨ-ਗਣਨਾ ਅਨੁਸਾਰ ਅਸਾਮ 'ਚ ਸਿੱਖਾਂ ਦੀ ਕੁੱਲ ਆਬਾਦੀ ੨੦,੬੭੨ ਹੈ ਜੋ ਅਸਾਮ ਦੀ ਅਬਾਦੀ ਦਾ ੦.੦੭% ਹੈ। ਇਹ ਅਸਾਮ ਦੇ ਨਗਾਂਓਂ ਤੇ ਸੋਨੀਪਤ ਜ਼ਿਲ੍ਹਿਆਂ 'ਚ ਵੱਸੇ ਹਨ। ਮਹੰਤ ਮਨਜੀਤ ਸਿੰਘ, ਮੁਖੀ ਡਗਿਆਣਾ ਆਸ਼ਰਮ, ਜੰਮੂ-ਕਸ਼ਮੀਰ ਵਾਲੇ ਹਰ ਸਾਲ ਇਨ੍ਹਾਂ ਅਸਾਮੀ ਸਿੱਖਾਂ ਨਾਲ ਕੁਝ ਦਿਨ ਗੁਰਮਤਿ ਸਮਾਗਮ ਕਰਦੇ ਹਨ। ਮੌਜੂਦਾ ਇਨ੍ਹਾਂ ਸਿੱਖ ਪਰਵਾਰਾਂ ਵਿੱਚੋਂ ਸ. ਸ਼ਮਸ਼ੇਰ ਸਿੰਘ ਜੀ, ਆਈ. ਏ. ਐਸ ਹਨ ਤੇ ਡਿਪਟੀ ਕਮਿਸ਼ਨਰ ਦੇ ਪੱਧਰ 'ਤੇ ਗਵਾਹਾਟੀ 'ਚ ਸੇਵਾ ਕਰ ਰਹੇ ਹਨ। ਸ. ਹਰਵਿੰਦਰ ਸਿੰਘ ਜੋ ਗਰੈਜੂਏਟ ਅਸਾਮੀ ਸਿੱਖ ਹਨ ਨੇ ਸਾਨੂੰ ਬਹੁਤ ਸਾਥ ਤੇ ਜਾਣਕਾਰੀ ਦਿੱਤੀ। ਸ. ਨੰਦਾ ਸਿੰਘ ਗਵਾਹਾਟੀ 'ਚ ਐਸ. ਪੀ. ਵਜੋਂ ਪੁਲਿਸ ਵਿਭਾਗ 'ਚ ਤਾਇਨਾਤ ਹਨ। ੬-੭ ਸਿੱਖ ਪੁਲਿਸ ਵਿਭਾਗ 'ਚ ਇੰਸਪੈਕਟਰ ਹਨ। ਸ. ਜੀਵਨ ਸਿੰਘ ਡੀ. ਆਈ. ਜੀ ਵਜੋਂ ਸੇਵਾ-ਮੁਕਤ ਹੋਏ ਹਨ। ਸ. ਐਲ. ਪੀ. ਸਿੰਘ, ਪੰਜਾਬ ਐਂਡ ਸਿੰਧ ਬੈਂਕ ਵਿੱਚੋਂ ਸੀਨੀਅਰ ਮੈਨੇਜਰ ਵਜੋਂ ਸੇਵਾ-ਮੁਕਤ ਹੋਏ ਹਨ ਤੇ ਉੱਘੇ ਸਮਾਜ-ਸੇਵੀ ਹਨ। ਹਰ ਖੇਤਰ ਵਿਚ ਇਨ੍ਹਾਂ ਸਿੱਖਾਂ ਨੇ ਨਾਮਣਾ ਖੱਟਿਆ ਹੈ। ਬਹੁਤ ਸਾਰੇ ਕਿਰਸਾਣੀ, ਮਜ਼ਦੂਰੀ ਕਰਕੇ ਗ਼ਰੀਬੀ ਦੇ ਹਾਲਾਤਾਂ ਵਿਚ ਸਿੱਖ ਪਰੰਪਰਾਵਾਂ ਨੂੰ ਕਾਇਮ ਰੱਖ ਰਹੇ ਹਨ। ਸਿੱਖਾਂ ਦੀ ਅਣਚਾਹੀ ਅਲੋਚਨਾ ਦੀ ਸ਼ਿਕਾਰ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਇਨ੍ਹਾਂ ਦੀ ਪਹਿਲਾਂ ਵੀ ਸਾਰ ਲਈ ਸੀ; ਹੁਣ ਵੀ ਲਵੇਗੀ।

ਇਹ ਸਿੱਖ ਇੱਥੇ ਕਿਵੇਂ ਤੇ ਕਦੋਂ ਵੱਸੇ? ਇਸ ਸੁਆਲ ਬਾਰੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ। ਇਕ ਰਵਾਇਤ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਸਮੇਂ ੧੮੨੦ ਈ. ਦੇ ਕਰੀਬ ਅਸਾਮ ਦੇ ਰਾਜੇ ਦੀ ਬਰ੍ਹਮਾ ਦੇ ਰਾਜੇ ਨਾਲ ਲੜਾਈ ਹੋ ਗਈ ਤਾਂ ਅਸਾਮ ਦੇ ਰਾਜਾ ਚੰਦਰਕਾਂਤਾ ਸਿੰਹੁ ਦੀ ਮੰਗ 'ਤੇ ੫੦੦ ਸਿੱਖਾਂ ਦਾ ਇਕ ਜਥਾ ਸ. ਚੇਤੰਨਿਆ ਸਿੰਘ ਸੈਨਾਪਤੀ ਦੀ ਅਗਵਾਈ 'ਚ ਇੱਥੇ ਪਹੁੰਚਿਆ ਸੀ। ਉਸ ਸਮੇਂ ਦੇਸ਼ 'ਚ ਵੱਖ-ਵੱਖ ਰਿਆਸਤਾਂ ਸਨ। ਬਹੁਤ ਸਾਰੇ ਭਾਰਤ 'ਤੇ ਅੰਗਰੇਜ਼ ਕਾਬਜ਼ ਸਨ। ਇਹ ਸਿੱਖ ਜਥਾ ਤੇ ਜਰਨੈਲ ਕਿਸ ਰਸਤੇ ਅਸਾਮ ਪਹੁੰਚੇ ਖੋਜ ਦਾ ਵਿਸ਼ਾ ਹੈ। ਹੋ ਸਕਦਾ ਹੈ ਸਿੱਖ ਪਹਾੜੀ ਰਸਤੇ ਤਿੱਬਤ ਰਾਹੀਂ ਏਥੇ ਪਹੁੰਚੇ ਹੋਣ, ਕਿਉਂਕਿ ਸਮੁੱਚੇ ਜੰਮੂ-ਕਸ਼ਮੀਰ, ਹਿਮਾਚਲ ਤੇ ਕਾਬਲ-ਕੰਧਾਰ ਤੀਕ ਦੇ ਪਹਾੜੀ ਖੇਤਰ 'ਚ ਉਸ ਸਮੇਂ ਸਿੱਖ ਪਰਚਮ ਝੁਲਦਾ ਸੀ। ਇਕ ਗੱਲ ਨਿਸ਼ਚਿਤ ਹੈ ਕਿ ਸਿੱਖ ਇੱਥੇ ਪਹੁੰਚੇ ਸਨ ਤੇ ਉਨ੍ਹਾਂ ਨੇ ਅਸਾਮੀਆਂ ਦੀ ਮਦਦ ਕੀਤੀ ਸੀ। ਹਦਰਾਸ਼ਕੀ ਵਿਖੇ ਲੜਾਈ ਹੋਈ ਜੋ ਛਾਪਰਮੁਖ ਪਿੰਡ ਨੇੜੇ ਹੈ। ਭਾਵੇਂ ਕਿ ਬਹੁਤ ਸਾਰੇ ਸਿੱਖ ਸ਼ਹੀਦ ਹੋ

ਗਏ ਪਰੰਤੂ ਜੋ ਬਚ ਗਏ ਇੱਥੇ ਹੀ ਵੱਸ ਗਏ। ਇਸ ਵਿਚਾਰ ਨੂੰ ਮੌਜੂਦਾ ਅਸਾਮ ਸਰਕਾਰ ਤੇ ਇਸ ਦਾ ਟੂਰਿਜ਼ਮ ਵਿਭਾਗ ਸਵੀਕਾਰਦਾ ਹੈ।

ਸਿੱਖਾਂ ਦੀ ਇੱਕ ਟੁੱਕੜੀ ਰਾਜਾ ਚੰਦਰਕਾਂਤਾ ਸਿੰਹੁ ਦੇ ਰਾਜ ਦੌਰਾਨ ਬਰਮਾ ਦੀ ਫੌਜ ਨਾਲ ਜੰਗ ਲੜਨ ਆਈ, ਇਸ ਟੁੱਕੜੀ ਦਾ ਮੁਖੀ ਚੇਤੰਨਿਆ ਸਿੰਘ ਸੀ, ਇਨ੍ਹਾਂ ਨੇ ਅਸਾਮੀ ਫੌਜ ਨਾਲ ਰਲ ਕੇ ਬਹਾਦਰੀ ਨਾਲ ਹਦਾਰੀ ਚੌਕੀ ਦੀ ਜੰਗ ਲੜੀ ਸੀ। ਇਸ ਜੰਗ ਦੌਰਾਨ ਚੇਤੰਨਿਆ ਸਿੰਘ ਦੀ ਮੈਦਾਨ-ਏ-ਜੰਗ ਵਿਚ ਸ਼ਹੀਦੀ ਹੋਈ ਸੀ। ਅਸਾਮ ਦੇ ਮਸ਼ਹੂਰ ਕਵੀ 'ਸੈਲਾਧਰ ਰਾਜ ਖੈਵਾ' ਦੀ ਕਵਿਤਾ 'ਪਸਨ ਪ੍ਰਤਿਮਾ' ਵਿਚ ਵੀ ਚੇਤੰਨਿਆ ਸਿੰਘ ਦੀ ਸੂਰਬੀਰਤਾ ਦਾ ਜ਼ਿਕਰ ਆਉਂਦਾ ਹੈ। ਇਸ ਸਾਰੇ ਕਿੱਸੇ ਦੀ ਹਾਮੀ ਪ੍ਰਸਿੱਧ ਅੰਗ੍ਰੇਜ਼ ਇਤਿਹਾਸਕਾਰ ਮੈਕਾਲਿਫ਼ ਨੇ ਵੀ ਭਰੀ ਹੈ। ਆਰ. ਕੇ ਬੋਰਦੋਲੈਈ ਦੇ ਇਤਿਹਾਸਿਕ ਨਾਵਲ 'ਮੌਨੂਮਤੀ' ਵਿਚ ਵੀ ਹਾਦੀਰਾ ਚੌਂਕੀ ਦੀ ਜੰਗ ਦਾ ਖੁੱਲ ਕੇ ਜ਼ਿਕਰ ਆਉਂਦਾ ਹੈ। ਅਸਾਮ ਦੀ ਰਾਜਨੀਤੀ ਵਿਚ ਵੀ ਸਿੱਖਾਂ ਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਸ. ਕਿਰਪਾਲ ਸਿੰਘ, ਸ. ਧਿਆਨ ਸਿੰਘ, ਸ. ਮਨਜੀਤ ਸਿੰਘ ਅਤੇ ਸ. ਐਲ.ਪੀ. ਸਿੰਘ ਦੀ ਰਹਿਨੁਮਾਈ ਹੇਠ ਸੰਨ ੧੯੮੦ ਵਿੱਚ 'Assamese Sikh Association' ਬਣਾਈ।

ਅਸਾਮ ਦੇ ਟੂਰਿਜ਼ਮ ਨਕਸ਼ੇ 'ਚ ਇਨ੍ਹਾਂ ਅਸਾਮੀ ਸਿੱਖਾਂ ਬਾਰੇ ਬਹੁਤ ਵਧੀਆ ਤਸਵੀਰਾਂ ਸਮੇਤ ਜ਼ਿਕਰ ਹੈ। ਬਰ੍ਹਮਾ ਦੀ ਫ਼ੌਜੀ ਸ਼ਕਤੀ ਤੋਂ ਮੁਕਤੀ ਪ੍ਰਾਪਤ ਕਰਨ ਵਾਸਤੇ ਅਸਾਮ ਦੇ ਰਾਜੇ ਦੀ ਮੰਗ 'ਤੇ ਇਹ ਸਿੱਖ ਇੱਥੇ ਆਏ ਸਨ ਤੇ ੧੮੨੦-੨੨ ਈ. ਦਰਮਿਆਨ ਹਦਰਾਸ਼ਕੀ (Hadirachaki) ਅਸਥਾਨ 'ਤੇ ਲੜਾਈ ਹੋਈ ਸੀ, ਜਿਹੜੇ ਬਚ ਗਏ ਉਨ੍ਹਾਂ ਅਸਾਮੀ ਇਸਤਰੀਆਂ ਨਾਲ ਵਿਆਹ ਕਰ ਲਏ ਤੇ ਇੱਥੇ ਹੀ ਵੱਸ ਗਏ। ਹੋ ਸਕਦਾ ਹੈ, ਉਸ ਸਮੇਂ ਬਿਹਾਰ ਤੋਂ ਸਿੱਖ ਵੀ ਗਏ ਹੋਣਗੇ। ਇਨ੍ਹਾਂ ਦੀ ਮੁੱਖ ਖੁਰਾਕ ਚਾਵਲ ਹੈ ਜਦੋਂ ਕਿ ਪੰਜਾਬੀ ਸਿੱਖ ਕਣਕ ਦੇ ਜ਼ਿਆਦਾ ਸ਼ੌਕੀਨ ਸਨ। ਪੰਜਾਬੀ ਸਿੱਖਾਂ ਤੇ ਅਸਾਮੀ ਸਿੱਖਾਂ ਦੇ ਅਨੰਦ ਕਾਰਜ ਨਹੀਂ ਹੁੰਦੇ, ਕਿਉਂਕਿ ਰਿਵਾਇਤ ਖ਼ੁਰਾਕ ਤੇ ਰਹਿਣ-ਸਹਿਣ ਵਿਚ ਢੇਰ ਸਾਰਾ ਅੰਤਰ ਹੈ।

ਬਾਰਿਸ਼ ਦੇ ਮੌਸਮ ਦੌਰਾਨ ਬਰਕੋਲਾ ਪਿੰਡ ਪਾਣੀ 'ਚ ਘਿਰਿਆ ਇਕ ਟਾਪੂ ਬਣ ਜਾਂਦਾ ਹੈ ਤੇ ਗੁਰੂ-ਘਰ 'ਚ ਪੀੜਤ ਲੋਕਾਂ ਵਾਸਤੇ ਨਿਵਾਸ ਬਣਦੇ ਹਨ। ਪੰਜਾਬ ਦੇ ਮੁੱਖ-ਮੰਤਰੀ ਗਿਆਨੀ ਜੈਲ ਸਿੰਘ ਤੇ ਸ. ਸੁਰਜੀਤ ਸਿੰਘ ਬਰਨਾਲਾ ੧੯੭੫ ਈ. ਵਿਚ ਇਨ੍ਹਾਂ ਸਿੱਖਾਂ ਨੂੰ ਮਿਲਣ ਵਾਸਤੇ ਗਏ ਸਨ। ਕੁਝ ਸਾਲ ਪਹਿਲਾਂ ਸ. ਪ੍ਰੀਤਮ ਸਿੰਘ ਪ੍ਰਧਾਨ, ਅਸਾਮੀ ਸਿੱਖ ਸੰਗਠਨ ਦੀ ਅਗਵਾਈ 'ਚ ੧੯੬ ਅਸਾਮੀ ਸਿੱਖ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਦੇ 'ਤੇ ਪਹੁੰਚੇ ਸਨ। ਆਉਣ-ਜਾਣ ਤੇ ਰਿਹਾਇਸ਼ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਕੀਤਾ ਸੀ। ਉਨ੍ਹਾਂ ਦੇ ਦੱਸਣ

ਅਨੁਸਾਰ ਅਸਾਮ ਦੇ ਮੁੱਖ ਮੰਤਰੀ ਹਤੇਸ਼ਵਰ ਸੇਖੀਆ ਨੇ ੨੦੦੨ ਈ. ਨੂੰ ਸਾਨੂੰ ਗਵਾਹਾਟੀ 'ਚ ਕੁਝ ਜਗ੍ਹਾ ਗੁਰੂ ਨਾਨਕ ਭਵਨ ਬਨਾਉਣ ਲਈ ਦੇਣ ਦਾ ਵਾਇਦਾ ਕੀਤਾ ਸੀ ਜੋ ਵਫ਼ਾ ਨਹੀਂ ਹੋਇਆ। ਡਾ. ਮਨਮੋਹਨ ਸਿੰਘ, ਪ੍ਰਧਾਨ ਮੰਤਰੀ ਨੂੰ ਵੀ ਅਸਾਮੀ ਸਿੱਖਾਂ ਦੇ ਕਈ ਵਫ਼ਦ ਮਿਲੇ, ਪਰ ਮਿਲਿਆ ਕੁਝ ਨਹੀਂ! ਭਾਵੇਂ ਉਹ ਗੁਵਾਹਾਟੀ ਤੋਂ ਰਾਜ ਸਭਾ ਦੇ ਮੈਂਬਰ ਸਨ। ੨੦੦੯ ਈ. ਪੰਜਾਬ ਸਰਕਾਰ ਨੇ ਵੀ ੨੦੦ ਅਸਾਮੀ ਸਿੱਖਾਂ ਦੇ ਜਥੇ ਨੂੰ ਪੰਜਾਬ ਆਉਣ ਦਾ ਪ੍ਰਬੰਧ ਕੀਤਾ ਸੀ। ੨੦੧੦-੨੦੧੧ ਈ. 'ਚ ਮੁੱਖ ਮੰਤਰੀ, ਅਸਾਮ ਤਰਨ ਗੰਗੋਈ ਨੇ ਬਰਕੋਲਾ ਦੇ ਗੁਰਦੁਆਰਾ ਸਾਹਿਬ ਵਾਸਤੇ ਚਾਰ ਲੱਖ ਰੁਪਏ ਦਿੱਤੇ ਸਨ।

ਅਸਾਮ ਦੀ ਧਰਤੀ ਨੂੰ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਚਰਨ-ਛੋਹ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੈ। ਅਸਾਮ ਤੋਂ ਹੀ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭੇਟਾ ਵਾਸਤੇ ਚਿੱਟਾ ਪਰਸਾਦੀ ਹਾਥੀ, ਚੰਦਨ ਦੀ ਚੌਕੀ ਤੇ ਹੋਰ ਕੀਮਤੀ ਵਸਤਾਂ ਅਨੰਦਪੁਰ ਸਾਹਿਬ ਪਹੁੰਚੀਆਂ ਸਨ।

ਅਸਾਮ ਵਿਚ ਸਿੱਖ ਹੋ ਸਕਦਾ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸਮੇਂ ਤੋਂ ਹੀ ਰਹਿ ਰਹੇ ਹੋਣ। ਅਸੀਂ ਇਤਿਹਾਸਿਕ ਤੱਥਾਂ ਨੂੰ ਸੰਭਾਲ ਨਹੀਂ ਸਕੇ ਤੇ ਨਾਂ ਇਸ ਵਿਸ਼ੇ ਬਾਰੇ ਕੋਈ ਖੋਜ ਕਾਰਜ ਹੋਏ। ਅਸਾਮ ਵਿਚ ਸਿੱਖਾਂ ਦੇ ਵੱਸਣ ਦੇ ਹਵਾਲੇ ਸਾਨੂੰ ਦਿਬਰੂਗੜ੍ਹ-ਜੋਰਹਾਰਟ ਆਦਿ ਸ਼ਹਿਰਾਂ ਦੇ ਵਿਕਾਸ ਤੋਂ ਵੀ ਮਿਲ ਸਕਦੇ ਹਨ। ਅੰਗਰੇਜ਼ ਰਾਜਕਾਲ ਸਮੇਂ ਇਨ੍ਹਾਂ ਸ਼ਹਿਰਾਂ-ਨਗਰਾਂ ਦੇ ਵਿਕਾਸ ਵਾਸਤੇ ਰੇਲਵੇ ਲਾਈਨਾਂ ਵਿਛਾਈਆਂ ਗਈਆਂ। ਉਸ ਸਮੇਂ ਵੀ ਬਹੁਤ ਸਾਰੇ ਸਿੱਖ ਠੇਕੇਦਾਰ, ਤਕਨੀਕੀ ਮਾਹਰ ਮਜ਼ਦੂਰ ਜਾ ਕੇ ਅਸਾਮ ਵਿਚ ਵੱਸੇ ਹੋਣ। ਸਿੱਖ-ਧਾਰਮਿਕ, ਸਮਾਜਿਕ ਤੌਰ 'ਤੇ ਹਰ ਤਰ੍ਹਾਂ ਦੀ ਕਿਰਤ-ਕਮਾਈ ਵਿਸ਼ਵ ਦੇ ਕਿਸੇ ਵੀ ਕੋਨੇ ਵਿਚ ਜਾ ਕੇ ਕਰਨ ਨੂੰ ਤਿਆਰ ਹਨ। ਹਰ ਥਾਂ 'ਤੇ ਜਿੱਥੇ ਸਿੱਖ ਵੱਸੇ, ਉਸ ਧਰਤੀ ਦੇ ਵਿਕਾਸ ਲਈ ਮਿਹਨਤ-ਇਮਾਨਦਾਰੀ ਨਾਲ ਯੋਗਦਾਨ ਪਾਇਆ ਤੇ ਨਾਮਣਾ ਖੱਟਿਆ ਹੈ। ਇਸ ਤਰ੍ਹਾਂ ਘਰਾਂ ਤੋਂ ਹਜ਼ਾਰਾਂ ਮੀਲ ਦੂਰ ਜਾ ਕੇ ਵੀ ਸਿੱਖਾਂ ਨੇ ਆਪਣੀ ਰੋਜ਼ੀ ਕਮਾਉਣ ਦੇ ਨਾਲ ਸਿੱਖੀ ਦੀ ਸਦਾ-ਬਹਾਰ ਖੁਸ਼ਬੋਈ ਨੂੰ ਬਿਖੇਰਨ ਵਿਚ ਸਲਾਹੁਣਯੋਗ ਹਿੱਸਾ ਪਾਇਆ ਹੈ ਤੇ ਪਾ ਰਹੇ ਹਨ। ਅੱਜ ਅਸਾਮ ਦੇ ਹਰ ਖੇਤਰ ਵਿਚ ਕਾਰੋਬਾਰੀ, ਵਪਾਰੀ ਸਿੱਖ ਇੱਜ਼ਤ-ਮਾਣ ਦਾ ਜੀਵਨ ਬਸਰ ਕਰ ਰਹੇ ਹਨ।

ਇਨ੍ਹਾਂ ਅਸਾਮੀ ਸਿੱਖਾਂ ਦੇ ਪਿੰਡ ਵਿਚ ਕੇਵਲ ਸਿੱਖ ਹੀ ਵੱਸਦੇ ਹਨ ਤੇ ਪੰਜਾਬੀ-ਸਿੱਖ ਰਵਾਇਤਾਂ ਤੋਂ ਕਾਫੀ ਹਟਵੇਂ ਹਨ। ਭਾਵੇਂ ਇਹ ਸਾਰੇ ਗੁਰਪੁਰਬ ਦਿਨ-ਦਿਹਾਰ ਸਿੱਖੀ ਵਾਲੇ ਹੀ ਮਨਾਉਂਦੇ ਹਨ। ਅਮੀਰ ਸਿੱਖ ਬਿਹਾਰ 'ਚ ਨਿਵਾਸ ਰੱਖਣ ਵਾਲੇ ਸਿੱਖਾਂ ਨਾਲ ਵਿਆਹ-ਕਾਰਜ ਕਰਾਉਂਦੇ ਹਨ ਤੇ ਬਾਕੀ ਆਪਸ ਵਿਚ ਹੀ ਵਿਆਹ ਕਰਦੇ ਹਨ। ■

# ਸੋ ਜਨੁ ਐਸਾ ਮੈ ਮਨਿ ਭਾਵੈ

*-ਡਾ. ਪਰਮਜੀਤ ਕੌਰ**

ਪਰਮਾਤਮਾ ਦਾ ਨਾਮ ਜੀਵਨ ਦਾ ਆਧਾਰ ਹੈ, ਸੁਖ ਦਾ ਸਾਧਨ ਹੈ। ਨਾਮ ਅੰਮ੍ਰਿਤ ਹੈ, ਇਹ ਵਿਕਾਰਾਂ ਦੇ ਕਾਰਨ ਪੈਦਾ ਹੋਈ ਮਲੀਨਤਾ ਨੂੰ ਦੂਰ ਕਰ ਮਨ ਨੂੰ ਪਵਿੱਤਰ ਕਰ ਦਿੰਦਾ ਹੈ। ਨਾਮ ਜਪਣ ਵਾਲੇ ਦੇ ਅੰਦਰੋਂ ਹਉਮੈਂ, ਮਾਇਆ ਦੀ ਭੁੱਖ, ਤ੍ਰਿਸਨਾ ਅਤੇ ਅਸ਼ਾਂਤੀ ਖਤਮ ਹੋ ਜਾਂਦੀ ਹੈ ਇਕਾਗਰ ਮਨ ਨਾਲ ਸਿਮਰਨ ਕਰਨ ਵਾਲੇ ਨੂੰ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ :

*-ਨਿਰਮਲ ਉਦਕੁ ਗੋਵਿੰਦ ਕਾ ਨਾਮ ॥*
*ਮਜਨੁ ਕਰਤ ਪੂਰਨ ਸਭਿ ਕਾਮ ॥* *(ਪੰਨਾ ੧੯੮)*

*-ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥*
*ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥*
*ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥*
*ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥*
*ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥* *(ਪੰਨਾ ੧੨੪੨)*

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਨਾਮ ਸਿਮਰਨ ਤੋਂ ਬਿਨ ਖਾਣਾ-ਪੀਣਾ ਆਦਿਕ ਸਾਰੇ ਕਾਰ-ਵਿਹਾਰ ਮੁਰਦੇ ਨੂੰ ਕੀਤੇ ਗਏ ਸ਼ਿੰਗਾਰ ਵਾਂਗ ਸ਼ੋਭਦੇ ਹਨ :

*ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥*
*(ਪੰਨਾ ੨੪੦)*

ਉਹੀ ਜੀਵ ਨਾਮ ਜਪ ਸਕਦੇ ਹਨ ਜਿਨ੍ਹਾਂ 'ਤੇ ਅਕਾਲ ਪੁਰਖ ਦੀ ਕਿਰਪਾ ਹੁੰਦੀ ਹੈ। ਪਰਮਾਤਮਾ ਉਸੇ ਮਨੁੱਖ ਉੱਤੇ ਆਪਣੀ ਕਿਰਪਾ ਕਰਦਾ ਹੈ ਜੋ ਉਸ ਨੂੰ ਪਿਆਰਾ ਲੱਗਦਾ ਹੈ :

*-ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥ (ਪੰਨਾ ੬)*
*-ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ॥ ਜੋ ਸਾਹਿਬ ਤੇਰੈ ਮਨਿ ਭਾਵੈ॥ (ਪੰਨਾ ੧੦੦)*
*-ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ॥ (ਪੰਨਾ ੭੪੨)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਮਿਹਰ ਦੀ ਨਜ਼ਰ ਕਰ ਕੇ ਸਭ ਜੀਵਾਂ ਦੀ ਸੰਭਾਲ ਆਪ ਕਰਦਾ ਹੈ। ਜੋ ਉਸ ਨੂੰ ਭਾਉਂਦਾ ਹੈ ਉਸ ਨੂੰ ਆਪਣੇ ਗੁਣਾਂ ਦੀ ਕਦਰ ਬਖ਼ਸ਼ਦਾ ਹੈ, ਆਪਣੀ ਸਿਫਤਿ ਸਾਲਾਹ ਵਿਚ ਲਗਾਉਂਦਾ ਹੈ

**#620 St. No. 1, Chhoti line, Santpura, Yamunanagar, Haryana-145001; M. +919812358186*

ਅਤੇ ਸਿਫਤਿ ਸਾਲਾਹ ਦਾ ਫ਼ਲ ਪ੍ਰਦਾਨ ਕਰਦਾ ਹੈ :

*-ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥ (ਪੰਨਾ ੫੩)*

*-ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ (ਪੰਨਾ ੫੯੯)*

ਪਰਮਾਤਮਾ ਦਾ ਨਾਮ ਜਪਣ ਵਾਲਾ ਮਨੁੱਖ ਪਰਮਾਤਮਾ ਨੂੰ ਪਿਆਰਾ ਤਾਂ ਹੀ ਲੱਗ ਸਕਦਾ ਹੈ ਜਦੋਂ ਉਹ ਗੁਰਬਾਣੀ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਗੁਰਬਾਣੀ ਨੂੰ ਸੁਣ ਕੇ ਵਿਚਾਰਦਾ ਹੈ ਅਤੇ ਉਸ ਨੂੰ ਆਪਣੇ ਜੀਵਨ ਵਿਚ ਲਾਗੂ ਕਰਨ ਦਾ ਯਤਨ ਕਰਦਾ ਰਹਿੰਦਾ ਹੈ। ਗੁਰੂ ਦੇ ਹੁਕਮ ਅਨੁਸਾਰ ਆਪਾ-ਭਾਵ ਤਿਆਗ ਕੇ, ਸੁਆਰਥ ਛੱਡ ਕੇ ਸੇਵਾ-ਭਗਤੀ ਦੇ ਮਾਰਗ 'ਤੇ ਤੁਰਦਾ ਹੈ :

*-ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥*
*(ਪੰਨਾ ੭੬੮)*

*-ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥*
*ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥ (ਪੰਨਾ ੨੩੩)*

*-ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥*
*ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ (ਪੰਨਾ ੭੨੨)*

ਜੋ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਤੋਂ ਪ੍ਰਭਾਵਿਤ ਨਹੀਂ ਹੁੰਦਾ। ਮਨ ਨੂੰ ਵਿਕਾਰਾਂ ਵੱਲੋਂ ਵਰਜਣ ਦਾ ਯਤਨ ਕਰਦਾ ਹੈ:

*-ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥*
*ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥*
*(ਪੰਨਾ ੩੭੭)*

*-ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥ (ਪੰਨਾ ੫੭੮)*

*-ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥*
*(ਪੰਨਾ ੮੪੭)*

ਜੋ ਉੱਠਦੇ-ਬੈਠਦੇ ਹਰ ਵੇਲੇ ਪਰਮਾਤਮਾ ਨੂੰ ਯਾਦ ਰੱਖਦਾ ਹੈ, ਨਾਮ ਜਪਦਾ ਹੈ :

*-ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥*
*(ਪੰਨਾ ੩੦੫)*

*-ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥੧॥*
*ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥*
*(ਪੰਨਾ ੩੨੮)*

ਨਾਮ ਜਪਣ ਵੇਲੇ ਮਨ ਦੀ ਇਕਾਗਰਤਾ ਜ਼ਰੂਰੀ ਹੈ, ਜਿਵੇਂ ਦੁਫਾੜ ਹੋਇਆ ਬੀਜ ਬੀਜਣ ਨਾਲ ਫ਼ਲ ਪ੍ਰਾਪਤ ਨਹੀਂ ਹੁੰਦਾ। ਚੰਗੀ ਫ਼ਸਲ ਲਈ ਸਾਬਦ ਦਾਣਾ ਹੀ ਬੀਜਣਾ ਪੈਂਦਾ ਹੈ; ਤਿਵੇਂ ਹੀ ਦੁਬਿਧਾ ਵਿਚ ਪਏ ਭਟਕਦੇ ਮਨ ਨਾਲ ਸਿਫਤਿ-ਸਾਲਾਹ

ਕਰਨ, ਨਾਮ ਜਪਣ ਨਾਲ ਪਰਮਾਤਮਾ ਦੀ ਪ੍ਰਸੰਨਤਾ ਪ੍ਰਾਪਤ ਨਹੀਂ ਹੁੰਦੀ।

ਜੋਗ ਸਾਧਨ, ਸਮਾਧੀਆਂ, ਗਿਆਨ ਦੀਆਂ ਗੱਲਾਂ ਤੇ ਆਪਣੇ ਵੱਲੋਂ ਕੀਤੀਆਂ ਹੋਈਆਂ ਸਿਆਣਪਾਂ ਨਾਲ ਅਕਾਲ ਪੁਰਖ ਦੀ ਪ੍ਰਸੰਨਤਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਲਈ ਆਪਣੇ ਕਿਸੇ ਉੱਦਮ 'ਤੇ ਮਾਣ ਕਰ ਕੇ ਇਹ ਗ਼ਿਲਾ ਨਹੀਂ ਕਰਨਾ ਚਾਹੀਦਾ ਕਿ ਮੇਰਾ ਉੱਦਮ ਜਲਦੀ ਸਫ਼ਲ ਕਿਉਂ ਨਹੀਂ ਹੁੰਦਾ! ਸਿਮਰਨ ਕਰਨ ਵਾਲੇ ਦੇ ਹਿਰਦੇ ਵਿਚ ਪਰਮਾਤਮਾ ਦਾ ਭਉ ਅਤੇ ਭਾਉ ਹੋਣਾ ਬਹੁਤ ਜ਼ਰੂਰੀ ਹੈ। ਹਿਰਦੇ ਵਿਚ ਡਰ-ਅਦਬ ਰੱਖਣ ਵਾਲਾ ਸਦਾ ਪ੍ਰਭੂ ਨੂੰ ਯਾਦ ਰੱਖਦਾ ਹੈ। ਕੋਈ ਮੰਦਾ ਕਰਮ ਨਹੀਂ ਕਰਦਾ :

*-ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥*
*ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥*
*ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥*
*(ਪੰਨਾ ੯੭੮)*

*-ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥*
*ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥*
*(ਪੰਨਾ ੧੧੧੫)*

ਮਾਇਆ ਲਿਪਤ ਜੀਵ ਪ੍ਰਭੂ ਦੀ ਪ੍ਰਸੰਨਤਾ ਦਾ ਪਾਤਰ ਨਹੀਂ ਬਣਦਾ :

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ (ਪੰਨਾ ੭੨੧)*

ਜੋ ਹਉਮੈਂ ਰਹਿਤ ਹੋ ਕੇ, ਆਪਾ-ਭਾਵ ਤਿਆਗ ਕੇ ਪਰਮਾਤਮਾ ਦੀ ਅਰਾਧਨਾ ਕਰਦੇ ਹਨ, ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦੇ ਹਨ :

*ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥ (ਪੰਨਾ ੭੭੮)*

ਸ੍ਰੀ ਗੁਰੂ ਅਮਰਦਾਸ ਜੀ ਸਮਝਾਅ ਰਹੇ ਹਨ ਕਿ ਜਦੋਂ ਮਨੁੱਖ ਗੁਰਮਤਿ 'ਤੇ ਤੁਰਦਾ ਹੋਇਆ, ਗੁਰ-ਸ਼ਬਦ ਰਾਹੀਂ ਆਤਮਿਕ ਜੀਵਨ ਨੂੰ ਸਮਝ ਲੈਂਦਾ ਹੈ ਉਹ ਜੀਵਨ ਅਤੇ ਮੌਤ ਨੂੰ ਪਰਮਾਤਮਾ ਦੀ ਰਜ਼ਾ ਵਿਚ ਇੱਕੋ ਜਿਹਾ ਸਮਝਦਾ ਹੈ। ਉਸ ਦੇ ਮਨ ਵਿਚ ਜੀਵਨ ਦੀ ਲਾਲਸਾ ਨਹੀਂ ਹੁੰਦੀ ਅਤੇ ਮੌਤ ਦਾ ਡਰ ਨਹੀਂ ਹੁੰਦਾ। ਐਸਾ ਜੀਵ ਪਰਮਾਤਮਾ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦਾ ਹੈ :

*ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥*
*ਮਰਣ ਜੀਵਣ ਕੀ ਸੋਝੀ ਪਾਏ ॥*
*ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥ (ਪੰਨਾ ੧੦੫੯)*

ਜੋ ਅਕਾਲ ਪੁਰਖ ਨੂੰ ਅੰਦਰ-ਬਾਹਰ ਹਰ ਥਾਂ ਹਰ ਸਰੀਰ ਵਿਚ ਵਿਆਪਕ ਦੇਖਦਾ ਹੈ। ਨਿੰਦਾ-ਚੁਗਲੀ, ਈਰਖਾ-ਦਵੈਖ ਨਹੀਂ ਕਰਦਾ, ਸਦਾ ਸਚਾਈ ਦੇ ਮਾਰਗ

'ਤੇ ਡਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ ॥*
*ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥੧॥*
*ਸੋ ਜਨੁ ਐਸਾ ਮੈ ਮਨਿ ਭਾਵੈ ॥*
*ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ ਰਹਾਉ ॥*
*ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥*
*ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥*
*ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥(ਪੰਨਾ ੧੧੨੬)*

ਜਿਸ ਉੱਤੇ ਅਕਾਲ ਪੁਰਖ ਪ੍ਰਸੰਨ ਹੁੰਦਾ ਹੈ, ਆਪ ਹੀ ਕਿਰਪਾ ਕਰ ਕੇ ਉਸ ਕੋਲੋਂ ਭਗਤੀ ਕਰਵਾਉਂਦਾ ਹੈ। ਉਹ ਮਨੁੱਖ ਉਨ੍ਹਾਂ ਗੁਰਮੁਖਾਂ ਦੀ ਸੰਗਤ ਕਰਦਾ ਹੈ ਜਿਨ੍ਹਾਂ ਦੇ ਆਪਣੇ ਮਨ ਨੂੰ ਸਾਧਿਆ ਹੋਇਆ ਹੈ। ਪਰਮਾਤਮਾ ਦੀ ਹਜ਼ੂਰੀ ਵਿਚ ਪਹੁੰਚਣ ਦੇ ਰਾਹ ਵਿਚ ਉਸ ਨੂੰ ਕੋਈ ਰੋਕ ਨਹੀਂ ਸਕਦਾ। ਉਸ ਦਾ ਮਨ, ਉਸ ਦਾ ਤਨ, ਹਰੇਕ ਗਿਆਨ ਇੰਦਰੇ ਆਤਮਿਕ ਅਡੋਲਤਾ ਵਿਚ ਟਿਕ ਕੇ ਪ੍ਰਭੂ ਪ੍ਰੇਮ ਵਿਚ ਰੰਗਿਆ ਜਾਂਦਾ ਹੈ। ਉਸ ਦੇ ਅੰਦਰ ਸਿਫਤਿ ਸਾਲਾਹ ਦੀ ਬਾਣੀ ਆਪਣਾ ਪ੍ਰਭਾਵ ਪਾਈ ਰੱਖਦੀ ਹੈ। ਗੁਰਵਾਕ ਹਨ:

*-ਗੁਰਮੁਖਿ ਭਗਤਿ ਜਾ ਆਪਿ ਕਰਾਏ ॥*
*ਤਨੁ ਮਨੁ ਰਾਤਾ ਸਹਜਿ ਸੁਭਾਏ ॥*
*ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥*
*(ਪੰਨਾ ੧੨੨)*

*-ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥*
*ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥ (ਪੰਨਾ ੩੮੪)*
*-ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥*
*ਸਾਧ ਜਨਾ ਕਾ ਮੰਤ੍ਰੁ ਕਮਾਏ ॥*
*ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥*
*(ਪੰਨਾ ੧੩੦)*

*-ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥*
*ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥ (ਪੰਨਾ ੯੬੧)*

ਜੋ ਜੀਵ ਅਕਾਲ ਪੁਰਖ ਨੂੰ ਪਿਆਰਾ ਲੱਗਦਾ ਹੈ ਉਹ ਆਪਣੇ ਪਰਵਾਰ, ਪੁੱਤਰ, ਇਸਤਰੀ ਆਦਿਕ ਤੋਂ ਨਿਰਲਿਪਤ ਰਹਿੰਦੇ ਹੋਏ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਅੰਦਰੋਂ-ਬਾਹਰੋਂ ਨਿਰਮਲ ਰਹਿੰਦਾ ਹੈ। ਆਪਣੇ ਕਿਸੇ ਵੀ ਕੰਮ ਲਈ ਨਾਮ ਨੂੰ

ਵਿਸਾਰਦਾ ਨਹੀਂ, ਮਾਇਆ ਦੇ ਕਾਰਨ ਉਸ ਦਾ ਮਨ ਭਟਕਦਾ ਨਹੀਂ। ਉਹ ਤਾਂ ਸਦਾ ਹੀ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ:

*ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥*
*ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥ (ਪੰਨਾ ੧੩੯)*

ਭਗਤ ਕਬੀਰ ਜੀ ਦਾ ਕਥਨ ਹੈ :

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥*
*ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ ॥*
*ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ ॥ (ਪੰਨਾ ੮੫੫)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਨੁਸਾਰ ਪ੍ਰਭੂ ਨੂੰ ਪਿਆਰਾ ਲੱਗਣ ਵਾਲਾ ਜੀਵ ਹੀ ਪ੍ਰਭੂ-ਮਿਲਾਪ ਦਾ ਸੁਖ ਪ੍ਰਾਪਤ ਕਰਦਾ ਹੈ :

*ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥*
*ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥ (ਪੰਨਾ ੮੦੫)*

ਵਿਰਲੇ ਹੀ ਐਸੇ ਜੀਵ ਦੀ ਸੰਗਤ ਪ੍ਰਾਪਤ ਕਰਦੇ ਹਨ :

*ਕਹੁ ਨਾਨਕ ਜੋ ਜਨ ਪ੍ਰਭ ਭਾਏ ॥*
*ਤਾ ਕੀ ਰੇਨੁ ਬਿਰਲਾ ਕੋ ਪਾਏ ॥ (ਪੰਨਾ ੧੧੪੩)*

ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੀ ਸਿਫਤਿ-ਸਾਲਾਹ ਦੇ ਗੀਤ-ਗਾਉਣ, ਸੁਣਨ ਜਾਂ ਦੂਜਿਆਂ ਨੂੰ ਸੁਣਾਉਣ ਵਾਲੇ ਜਿਸ ਜੀਵ ਦੀ ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ, ਜੋ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ਅਤੇ ਸਿਫਤਿ-ਸਾਲਾਹ ਦੀ ਬਰਕਤਿ ਨਾਲ ਪ੍ਰਭੂ ਨੂੰ ਪਿਆਰਾ ਲੱਗਦਾ ਹੈ, ਉਸ 'ਤੇ ਕੁਰਬਾਨ ਜਾਂਦਾ ਹਾਂ :

*ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥*
*ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥*
*ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥*
*ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥*
*ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ ॥ (ਪੰਨਾ ੧੩੧੮)*

ਗੁਣਹੀਣ ਮਨੁੱਖ ਪਰਮਾਤਮਾ ਦੀ ਕਿਰਪਾ ਦੇ ਪਾਤਰ ਨਹੀਂ ਬਣ ਸਕਦੇ। ਜਿਹੜੇ ਮਨੁੱਖ ਪਰਮਾਤਮਾ ਦੇ ਕੀਤੇ ਉਪਕਾਰਾਂ ਦੀ ਸਾਰ ਨਹੀਂ ਜਾਣਦੇ, ਅਕਾਲ ਪੁਰਖ ਵੱਲੋਂ ਦਿੱਤੀਆਂ ਦਾਤਾਂ ਦੀ ਕਦਰ ਨਹੀਂ ਸਮਝਦੇ, ਉਹ ਸਦਾ ਝੂਰਦੇ ਰਹਿੰਦੇ ਹਨ। ਐਸੇ ਮਨੁੱਖਾਂ ਦੇ ਅੰਦਰ ਪਰਮਾਤਮਾ ਲਈ ਪਿਆਰ ਨਹੀਂ ਹੁੰਦਾ, ਲੋਕਾਚਾਰ ਲਈ ਪਿਆਰ ਦਾ ਵਿਖਾਵਾ ਕਰਦੇ ਹਨ। ਬੱਧੇ-ਰੁੱਧੇ ਹੀ ਪਰਮਾਤਮਾ ਨੂੰ ਨਮਸਕਾਰਾਂ ਕਰਦੇ ਹਨ।

ਅਕਾਲ ਪੁਰਖ ਦੀ ਪ੍ਰਸੰਨਤਾ ਅਤੇ ਪਿਆਰ ਦੇ ਹੱਕਦਾਰ ਨਹੀਂ ਬਣਦੇ :

*-ਵਿਣੁ ਗੁਣ ਕੀਤੇ ਭਗਤਿ ਨ ਹੋਇ ॥ (ਪੰਨਾ ੪)*

*-ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥*
*ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥ (ਪੰਨਾ ੧੪੩)*

*-ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥ (ਪੰਨਾ ੧੭੧)*

*-ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥*
*ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥ (ਪੰਨਾ ੩੭)*

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦੁਆਰਾ ਪ੍ਰਤਿਪਾਦਿਤ ਸਿਧਾਂਤਾਂ 'ਤੇ ਤੁਰ ਕੇ ਹੀ ਅਕਾਲ ਪੁਰਖ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਕਲਜੁਗ ਵਿਚ ਝੂਠ ਦਾ ਪਸਾਰਾ ਹੈ। ਲੋਭ, ਹੰਕਾਰ, ਮਨ ਦੀ ਭਟਕਣਾ, ਦੌੜ-ਭੱਜ, ਤਨਾਅ, ਚਿੰਤਾ ਆਦਿਕ ਦੇ ਕਾਰਨ ਪਰਉਪਕਾਰ, ਨਿਮਰਤਾ, ਸੇਵਾ ਆਦਿਕ ਗੁਣ ਘਟਦੇ ਜਾ ਰਹੇ ਹਨ ਕੀਤੇ ਗਏ ਮੰਦੇ ਕਰਮ ਅਕਾਲ ਪੁਰਖ ਦੀ ਪ੍ਰਸੰਨਤਾ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟ ਬਣ ਜਾਂਦੇ ਹਨ। ਪਰਮਾਤਮਾ ਸਭ ਕੁਝ ਵੇਖਦਾ ਹੈ। ਆਪਣੇ ਸੋਚੇ ਹੋਏ ਅਤੇ ਕੀਤੇ ਗਏ ਮੰਦ-ਕਰਮਾਂ ਤੋਂ ਮੁੱਕਰਿਆ ਨਹੀਂ ਜਾ ਸਕਦਾ :

*ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥ (ਪੰਨਾ ੩੯)*

ਇਸ ਲਈ ਗੁਰਮਤਿ 'ਤੇ ਤੁਰਦੇ ਹੋਏ ਸੱਚ ਦੇ ਨੇੜੇ ਹੋਣ ਦਾ ਜਤਨ ਕਰਨਾ ਚਾਹੀਦਾ ਹੈ। ਪਰਮਾਤਮਾ ਦੀ ਨੇੜਤਾ ਪ੍ਰਾਪਤ ਕਰਨ ਲਈ ਕੂੜ ਨੂੰ ਜ਼ਿੰਦਗੀ ਤੋਂ ਬਾਹਰ ਕੱਢਣਾ ਜ਼ਰੂਰੀ ਹੈ। ਜਿੱਥੇ ਸੱਚ ਹੈ, ਉੱਥੇ ਹੀ ਨਾਮ ਹੈ, ਉੱਥੇ ਹੀ ਪਰਮਾਤਮਾ ਹੈ। ਗੁਰਮਤਿ 'ਤੇ ਤੁਰਦੇ ਹੋਏ ਉਹੀ ਕੰਮ ਕਰਨੇ ਚਾਹੀਦੇ ਹਨ। ਜਿਸ ਨਾਲ ਪ੍ਰਭੂ ਦਾ ਪਿਆਰ ਪ੍ਰਾਪਤ ਕੀਤਾ ਜਾ ਸਕੇ। ਇਹ ਪ੍ਰੇਮ ਦਾ ਪਿਆਲਾ ਖਸਮ ਪ੍ਰਭੂ ਦੀ ਆਪਣੀ ਵਸਤੂ ਹੈ, ਉਸ ਮਨੁੱਖ ਨੂੰ ਦੇਂਦਾ ਹੈ ਜੋ ਉਸ ਨੂੰ ਚੰਗਾ ਲੱਗਦਾ ਹੈ :

*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ (ਪੰਨਾ ੯੪੭)*

ਉਹੀ ਮਨੁੱਖ ਨਾਮ ਜਪਦਾ ਹੈ, ਉਹੀ ਭਗਤ ਹੈ, ਉਹੀ ਸੇਵਕ ਹੈ, ਉਹੀ ਅਕਾਲ ਪੁਰਖ ਦੇ ਦਰਸ਼ਨ ਕਰ ਸਕਦਾ ਹੈ, ਜਿਸ ਉੱਤੇ ਪ੍ਰਭੂ ਪ੍ਰਸੰਨ ਹੁੰਦਾ ਹੈ ਅਤੇ ਆਪਣੇ ਪਿਆਰ ਦਾ ਰੰਗ ਚਾੜ੍ਹਦਾ ਹੈ। ਜੋ ਅਕਾਲ ਪੁਰਖ ਨੂੰ ਪਿਆਰੇ ਲੱਗਦੇ ਹਨ, ਅਕਾਲ ਪੁਰਖ ਆਪ ਹੀ ਉਨ੍ਹਾਂ ਦੀ ਜੀਭ 'ਤੇ ਆਪਣੇ ਨਾਮ ਰਸ ਪੈਦਾ ਕਰਦਾ ਹੈ :

*-ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥*
*ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥ (ਪੰਨਾ ੯੭੮)*

*-ਦਰਸਨੁ ਪਾਵਾ ਜੇ ਤੁਧੁ ਭਾਵਾ ॥*
*ਭਾਇ ਭਗਤਿ ਸਾਚੇ ਗੁਣ ਗਾਵਾ ॥*
*ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥ (ਪੰਨਾ ੧੦੩੪)* ■

# ਇਬਾਦਤ ਤੇ ਬਗ਼ਾਵਤ ਦਾ ਮੁਜੱਸਮਾ : ਭਾਈ ਸਾਹਿਬ ਭਾਈ ਰਣਧੀਰ ਸਿੰਘ

*-ਸ. ਜੈਤੇਗ ਸਿੰਘ ਅਨੰਤ**

ਖਾਲਸਾ ਪੰਥ ਦੀ ਮਾਇਆ-ਨਾਜ਼ ਹਸਤੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਦਾ ਨਾਂ ਵੀਹਵੀਂ ਸਦੀ ਦੀਆਂ ਉਨ੍ਹਾਂ ਪ੍ਰਮੁੱਖ ਚੰਦ ਗੁਰਸਿੱਖ ਹਸਤੀਆਂ ਵਿਚ ਸਤਿਕਾਰ ਨਾਲ ਲਿਆ ਜਾਂਦਾ ਹੈ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਖਾਲਸਾ ਪੰਥ ਅਤੇ ਦੇਸ਼ ਲਈ ਕੁਰਬਾਨ ਕਰ ਦਿੱਤਾ। ਉਹ ਇਕ ਬਹੁਪੱਖੀ ਪ੍ਰਤਿਭਾ ਦੇ ਲਖਾਇਕ, ਨਾਮ-ਬਾਣੀ ਦੇ ਰਸੀਏ, ਗੁਰਮਤਿ ਗਾਡੀ ਰਾਹ ਦੇ ਅਣਥੱਕ ਪਾਂਧੀ, ਨਾਮ-ਅਭਿਆਸ ਦੀ ਅਤੁੱਟ ਕਮਾਈ ਵਾਲੇ, ਗੁਰਬਾਣੀ ਦੇ ਮਹਾਨ ਵਿਆਖਿਆਕਾਰ, ਧੁਨੰਤਰ ਵਿਦਵਾਨ, ਕਹਿਣੀ ਤੇ ਕਰਨੀ ਦੇ ਸੂਰੇ, ਸੱਚ ਤੇ ਹੱਕ ਦੇ ਪਹਿਰੇਦਾਰ, ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ, ਗ਼ਦਰ ਲਹਿਰ ਦੇ ਮਹਾਨ ਨਾਇਕ, ਇਬਾਦਤ ਤੇ ਬਗ਼ਾਵਤ ਦੇ ਮੁਜੱਸਮਾ; ਜਿਨ੍ਹਾਂ ਦੀ ਜ਼ਿੰਦਗੀ ਦਾ ਹਰ ਪੱਖ ਸੁਨਹਿਰਾ ਤੇ ਰੋਸ਼ਨ-ਮੀਨਾਰ ਸੀ। ਕੀਰਤਨ ਉਨ੍ਹਾਂ ਦੇ ਜੀਵਨ ਦਾ ਆਧਾਰ ਸੀ। ਉਨ੍ਹਾਂ ਲੱਖਾਂ ਪ੍ਰਾਣੀਆਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ।

ਵਿਸ਼ਵ ਭਰ 'ਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਸੋਚ ਤੇ ਸੰਕਲਪ ਨੂੰ ਸਮਰਪਿਤ ਇਕ 'ਸਕੂਲ ਆਫ਼ ਥਾਅਟ' ਸਥਾਪਿਤ ਹੈ। ਉਨ੍ਹਾਂ ਦੇ ਅਨੁਯਾਈਆਂ, ਹਿਤੈਸ਼ੀਆਂ, ਪ੍ਰੀਤਵਾਨਾਂ ਦੀ ਗਿਣਤੀ ਲੱਖਾਂ ਵਿਚ ਹੈ ਜਿਨ੍ਹਾਂ ਨੇ ਭਾਈ ਸਾਹਿਬ ਦੀ ਸ਼ਖ਼ਸੀਅਤ ਦੇ ਗੁਰਮਤਿ, ਬੰਦਗੀ, ਭਗਤੀ ਤੇ ਅਧਿਆਤਮਿਕ ਪੱਖਾਂ ਨੂੰ ਰੁਸ਼ਨਾਉਣ ਤੇ ਉਨ੍ਹਾਂ ਦੀ ਸੋਚ 'ਤੇ ਪਹਿਰਾ ਦੇਣ ਦਾ ਯਤਨ ਕੀਤਾ ਹੈ। ਭਾਈ ਸਾਹਿਬ ਦੀ ਪ੍ਰਭੂ-ਭਗਤੀ ਤੋਂ ਬਿਨਾ ਦੇਸ਼-ਪਿਆਰ ਦਾ ਜਜ਼ਬਾ ਇਕ ਅਣਖੀਲੇ ਤੇ ਨਿਰਭੈ ਯੋਧੇ ਦੇ ਤੌਰ 'ਤੇ ਘੱਟ ਹੀ ਜਾਣਨ ਦਾ ਯਤਨ ਕੀਤਾ ਹੈ। ਹਥਲੇ ਲੇਖ ਰਾਹੀਂ ਭਾਈ ਸਾਹਿਬ ਜੀ ਦੇ ਜੁਝਾਰੂ ਗ਼ਦਰੀ ਦੇਸ਼-ਭਗਤ ਜੀਵਨ 'ਤੇ ਰੋਸ਼ਨੀ ਪਾਉਣ ਦਾ ਯਤਨ ਕੀਤਾ ਗਿਆ ਹੈ। ਭਾਈ ਸਾਹਿਬ ਭਾਈ ਰਣਧੀਰ ਸਿੰਘ ਵਿਚ ਸੰਤ ਤੇ ਸਿਪਾਹੀ ਦੇ ਗੁਣ ਪ੍ਰਤੱਖ ਰੂਪ ਵਿਚ ਝਲਕਦੇ ਹਨ। ਜਿਨ੍ਹਾਂ ਦਾ ਦੇਸ਼ ਦੀ ਅਜ਼ਾਦੀ ਤੇ ਗ਼ਦਰ ਲਹਿਰ ਦੇ ਨਾਇਕ ਵਜੋਂ ਦਿੱਤਾ ਯੋਗਦਾਨ ਸਦਾ ਸੁਨਹਿਰੇ ਅੱਖਰਾਂ ਵਿਚ ਅੰਕਿਤ ਹੋਵੇਗਾ।

ਇਸ ਗੁਰੂ ਦੇ ਲਾਲ ਦਾ ਜਨਮ ਮਾਤਾ ਪੰਜਾਬ ਕੌਰ ਦੀ ਕੁੱਖੋਂ ੭ ਜੁਲਾਈ, ੧੮੭੮ ਈ. ਪਿਤਾ ਸ. ਨੱਥਾ ਸਿੰਘ ਦੇ ਘਰ ਪਿੰਡ ਨਾਰੰਗਵਾਲ, ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਉਨ੍ਹਾਂ ਦਾ ਨਾਂ ਉਸ ਸਮੇਂ ਬਸੰਤ ਸਿੰਘ ਰੱਖਿਆ ਗਿਆ। ਪਿਤਾ ਜੀ ਪੰਜਾਬੀ, ਉਰਦੂ, ਫ਼ਾਰਸੀ ਅਤੇ ਅੰਗ੍ਰੇਜ਼ੀ ਵਿਚ ਚੰਗੀ ਮੁਹਾਰਤ ਰੱਖਦੇ ਸਨ। ਜਿਹੜੇ

*ਸਰੀ (ਕਨੇਡਾ) ਮੋ. ੦੦੧-੭੭੮-੩੮੫-੮੧੪੧

ਪਹਿਲਾਂ ਸਕੂਲਾਂ ਦੇ ਇੰਸਪੈਕਟਰ ਤੇ ਬਾਅਦ ਵਿਚ ਨਾਭਾ ਰਿਆਸਤ ਦੀ ਹਾਈ ਕੋਰਟ ਦੇ ਜੱਜ ਬਣ ਗਏ ਸਨ। ਇਕ ਜੱਜ ਵਜੋਂ ਉਨ੍ਹਾਂ ਦੀ ਪ੍ਰਸਿੱਧੀ ਇਸ ਕਰਕੇ ਸੀ ਕਿ ਆਪ ਇਨਸਾਫ਼ ਦੇ ਤਰਾਜੂ ਨੂੰ ਦਇਆ, ਧਰਮ ਤੇ ਮਾਨਵੀ ਕਦਰਾਂ-ਕੀਮਤਾਂ ਨੂੰ ਵਧੇਰੇ ਤਰਜੀਹ ਦਿੰਦੇ ਸਨ। ਜਿੱਥੋਂ ਤਕ ਮਾਤਾ ਪੰਜਾਬ ਕੌਰ ਦਾ ਸੰਬੰਧ ਹੈ ਉਹ ਸਿੱਖ ਇਤਿਹਾਸ ਦੇ ਗੁਰਮੁਖ ਭਾਈ ਭਗਤੂ ਜੀ ਦੀ ਸਤਵੀਂ ਪੀੜ੍ਹੀ ਵਿੱਚੋਂ ਸਨ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਗੁਰਸਿੱਖ ਹੋਏ ਹਨ। ਬਾਅਦ ਵਿਚ ਸਕੂਲੀ ਵਿੱਦਿਆ ਲਈ ਨਾਭਾ ਲਿਜਾਇਆ ਗਿਆ ਜਿੱਥੇ ਆਪ ਦੇ ਪਿਤਾ ਜੀ ਰਿਆਸਤ ਨਾਭਾ ਦੇ ਮਹਾਰਾਜਾ ਪਾਸ ਸੇਵਾ ਕਰ ਰਹੇ ਸਨ। ਸਕੂਲੀ ਵਿੱਦਿਆ ਨਾਭੇ ਵਿਚ ਪੂਰੀ ਹੋਣ ਉਪਰੰਤ ਉਚੇਰੀ ਸਿੱਖਿਆ ਹਿੱਤ ਪੰਜਾਬ ਦੀ ਰਾਜਧਾਨੀ ਲਾਹੌਰ ਆ ਗਏ।

ਸੰਨ ੧੮੯੬ ਈ. ਵਿਚ ਗੌਰਮਿੰਟ ਕਾਲਜ ਲਾਹੌਰ ਵਿਚ ਦਾਖ਼ਲਾ ਲੈ ਲਿਆ। ਐਫ. ਏ. ਕਰਨ ਤੋਂ ਬਾਅਦ ਆਪ ਐਫ. ਸੀ. ਕਾਲਜ ਜਿਸ ਨੂੰ ਮਿਸ਼ਨ ਕਾਲਜ ਵੀ ਆਖਦੇ ਹਨ, ਲਾਹੌਰ ਵਿਖੇ ਬੀ. ਏ. ਪੜ੍ਹਾਈ ਕਰਨ ਹਿੱਤ ਦਾਖ਼ਲ ਹੋ ਗਏ। ਪਰ ਬਿਨਾ ਇਮਤਿਹਾਨ ਦਿੱਤਿਆਂ ਸੰਨ ੧੯੦੦ ਈ. ਕਾਲਜ ਦੀ ਪੜ੍ਹਾਈ ਛੱਡ ਪਿੰਡ ਆ ਗਏ। ਇਹ ਅਜਿਹਾ ਸਮਾਂ ਸੀ, ਜਦੋਂ ਬਸੰਤ ਸਿੰਘ ਦੇ ਮਨ ਵਿਚ ਦਿਨੋਂ-ਦਿਨ ਦੁਨਿਆਵੀ ਪ੍ਰਾਪਤੀਆਂ ਅਤੇ ਸੁਖ-ਸੁਵਿਧਾਵਾਂ ਦੀ ਚਾਹਤ ਘਟਦੀ ਗਈ। ਉਨ੍ਹਾਂ ਦੀ ਬਿਰਤੀ ਤੇ ਲਿਵ ਗੁਰਬਾਣੀ ਨਾਲ ਜੁੜ ਚੁੱਕੀ ਸੀ। ਵਿਸਮਾਦੀ ਰੰਗਾਂ ਵਿਚ ਅਧਿਆਤਮਿਕ ਪੱਖ ਉਨ੍ਹਾਂ 'ਤੇ ਹਾਵੀ ਹੋਣ ਲੱਗਾ।

ਆਪਣੇ ਜੱਦੀ ਜ਼ਿਲ੍ਹਾ ਲੁਧਿਆਣੇ ਦੀ ਤਹਿਸੀਲ ਸਮਰਾਲਾ ਵਿਖੇ ੨ ਅਕਤੂਬਰ, ੧੯੦੨ ਈ. ਨੂੰ ਨਾਇਬ ਤਹਿਸੀਲਦਾਰ ਵਜੋਂ ਨਿਯੁਕਤੀ ਹੋ ਗਈ। ਆਪ ਦੀ ਡਿਊਟੀ ਪਲੇਗ ਰੋਕੂ ਮਹਿਕਮੇ ਵਿਚ ਇਕ ਅੰਗਰੇਜ਼ ਅਧਿਕਾਰੀ ਡਾਕਟਰ ਫਿਸ਼ਰ ਨਾਲ ਲੱਗ ਗਈ। ਡਾਕਟਰ ਫਿਸ਼ਰ ਅੰਗਰੇਜ਼ ਅਫ਼ਸਰ ਤੇ ਹੋਰ ਸਟਾਫ ਬਸੰਤ ਸਿੰਘ ਦੀ ਇਮਾਨਦਾਰੀ, ਲਗਨ ਤੇ ਮਿਹਨਤ ਰਾਹੀਂ ਨਿਭਾਈ ਜਾ ਰਹੀ ਡਿਊਟੀ ਤੋਂ ਏਨੇ ਪ੍ਰਭਾਵਿਤ ਹੋਏ ਕਿ ਸਾਲ ਪਿੱਛੋਂ ਜਦ ਪਲੇਗ ਮਹਿਕਮਾ ਬੰਦ ਹੋਣ ਲੱਗਾ ਤਾਂ ਆਪ ਨੂੰ ਪੱਕੇ ਤੌਰ 'ਤੇ ਤਹਿਸੀਲਦਾਰ ਨਿਯੁਕਤ ਕਰਨ ਦੀ ਪੇਸ਼ਕਸ਼ ਕੀਤੀ, ਪਰ ਬਸੰਤ ਸਿੰਘ ਦਾ ਪਿਛਲੇ ਇਕ ਸਾਲ ਦੀ ਸਰਕਾਰੀ ਨੌਕਰੀ ਦੌਰਾਨ ਹੋਏ ਕੌੜੇ-ਮਿੱਠੇ ਅਨੁਭਵਾਂ ਨੂੰ ਵੇਖ ਕੇ ਮਨ ਉਚਾਟ ਹੋ ਚੁੱਕਾ ਸੀ ਜਿਸ ਕਾਰਨ ਆਪ ਨੇ ਇਸ ਦਿੱਤੀ ਪੇਸ਼ਕਸ਼ ਨੂੰ ਪ੍ਰਵਾਨ ਕਰਨ ਲਈ ਅਸਮਰੱਥਾ ਜਤਾਈ।

ਬਸੰਤ ਸਿੰਘ ਤੋਂ ਹੋਏ ਰਣਧੀਰ ਸਿੰਘ : ਪਿਤਾ ਜੀ ਦੀ ਪ੍ਰੇਰਨਾ ਕਾਰਨ ਆਪ ਹੁਣ ਪੂਰਨ ਤੌਰ 'ਤੇ ਸ਼ਬਦ ਗੁਰੂ ਨਾਲ ਜੁੜ ਚੁੱਕੇ ਸਨ। ਹਰ ਵੇਲੇ ਨਾਮ ਦੀ ਖੁਮਾਰੀ ਨੇ ਬਸੰਤ ਸਿੰਘ ਦੇ ਮਨ ਵਿਚ ਗੁਰੂ ਵਾਲਾ ਬਣਨ ਦੀ ਤਾਂਘ ਪੈਦਾ ਕਰ ਦਿੱਤੀ। ੧੩-੧੪ ਜੂਨ, ੧੯੦੩ ਈ. ਫਿਲੌਰ ਦੇ ਨੇੜੇ ਪਿੰਡ ਬਕਾਪੁਰ ਵਿਚ ਇਕ ਵਿਸ਼ਾਲ ਅੰਮ੍ਰਿਤ-

ਸੰਚਾਰ ਸਮਾਗਮ ਕੀਤਾ ਜਾ ਰਿਹਾ ਸੀ, ਇਸ ਦੀ ਭਿਣਕ ਸਮੇਂ ਸਿਰ ਬਸੰਤ ਸਿੰਘ ਦੇ ਕੰਨੀ ਪਈ। ਬਸੰਤ ਸਿੰਘ ਨੇ ਬਕਾਪੁਰ ਵਿਖੇ ਖਾਲਸਾ-ਪੰਥ ਵਿਚ ਸ਼ਾਮਿਲ ਹੋਣ ਦੀ ਚਾਹ ਰੱਖਣ ਵਾਲੇ ਮੌਲਵੀ ਕਰੀਮ ਬਖ਼ਸ਼ ਤੇ ਛੇ ਹੋਰ ਮੁਸਲਮਾਨਾਂ ਨਾਲ ਖੰਡੇ-ਬਾਟੇ ਦਾ ਅੰਮ੍ਰਿਤ ਛਕ ਲਿਆ। ਖੰਡੇ-ਬਾਟੇ ਦੇ ਪਾਹੁਲ ਨੇ ਆਪ ਦੀ ਜ਼ਿੰਦਗੀ ਦੇ ਕਣ-ਕਣ ਵਿਚ ਨਵਾਂ ਜੀਵਨ ਪ੍ਰਦਾਨ ਕਰ ਦਿੱਤਾ। ਆਪ ਵੱਲੋਂ ਛੂਤ-ਛਾਤ, ਊਚ-ਨੀਚ, ਵਹਿਮਾਂ-ਭਰਮਾਂ ਨੂੰ ਜਿਸ ਹਿੰਮਤ ਤੇ ਦਲੇਰੀ ਨਾਲ ਜਾਤ ਅਭਿਮਾਨੀਆਂ ਦੀ ਪਰਵਾਹ ਕੀਤੇ ਬਿਨਾ ਖੰਡੇ-ਬਾਟੇ ਦੇ ਪਾਹੁਲ ਨੇ "ਮਨ ਨੀਵਾਂ ਤੇ ਮੱਤ ਉੱਚੀ" ਕਰ ਕੇ ਸਿੱਖੀ ਜੀਵਨ ਦੀ ਮਹਿਕ ਨੂੰ ਚਾਰ ਚੰਨ ਲਾ ਦਿੱਤੇ। ਮੌਲਵੀ ਕਰੀਮ ਬਖ਼ਸ਼ ਅੰਮ੍ਰਿਤ ਛਕਣ ਤੋਂ ਬਾਅਦ ਭਾਈ ਲਖਬੀਰ ਸਿੰਘ ਦੇ ਨਾਮ ਨਾਲ ਜਾਣਿਆ ਜਾਣ ਲੱਗਾ ਤੇ ਬਸੰਤ ਸਿੰਘ ਭਾਈ ਰਣਧੀਰ ਸਿੰਘ ਦੇ ਨਾਂ ਨਾਲ ਅਮਰ ਹੋ ਗਿਆ।

ਅਕਾਲੀ ਜੋਤ ਦੇ ਦਰਸ਼ਨ : ਸੰਨ ੧੯੦੩ ਈ. ਨੂੰ ਭਾਈ ਸਾਹਿਬ ਨੇ ਸੰਗਤਾਂ ਦੀ ਪ੍ਰੇਰਨਾ ਤੇ ਖਿੱਚ ਨਾਲ ਐਬਟਾਬਾਦ ਵਿਚ ਹੈੱਡ ਕਲਰਕ ਦੀ ਸਰਕਾਰੀ ਨੌਕਰੀ ਸ਼ੁਰੂ ਕੀਤੀ। ੨੩ ਨਵੰਬਰ, ੧੯੦੩ ਈ. ਐਬਟਾਬਾਦ ਅਕਾਲੀ ਜੋਤ ਦੇ ਦਰਸ਼ਨ ਤੇ ੨੩ ਨਵੰਬਰ, ੧੯੦੪ ਈ. ਨੂੰ ਅਖੰਡ ਪਾਠਾਂ ਨੂੰ ਇਕ ਚੌਕੜੇ ਵਿਚ ਸਰਵਣ ਕੀਤਾ। ਇਹ ਅਸਚਰਜ ਕੌਤਕ ਐਬਟਾਬਾਦ ਹੈੱਡ ਕਲਰਕ ਦੀ ਨੌਕਰੀ ਸਮੇਂ ਹੋਇਆ। ਸੰਨ ੧੯੦੫ ਈ. ਵਿਚ ਇਹ ਨੌਕਰੀ ਵੀ ਛੱਡ ਦਿੱਤੀ, ਪਰ ਇਸ ਨੌਕਰੀ ਨੇ ਆਪ ਨੂੰ ਨਾਮ-ਅਭਿਆਸ ਦੀ ਅਗੰਮੀ ਦਾਤ ਤੇ ਵਿਸਮਾਦੀ ਰੰਗ ਵਿਚ ਰੰਗ ਦਿੱਤਾ। ਸੰਨ ੧੯੦੫-੦੬ ਈ. ਵਿਚ ਸ. ਹਰਬੰਸ ਸਿੰਘ ਅਟਾਰੀ ਵੱਲੋਂ ਕੀਤੀ ਪੇਸ਼ਕਸ਼ ਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਹੋਸਟਲ ਸੁਪਰਡੈਂਟ ਨਿਯੁਕਤ ਕੀਤਾ ਗਿਆ। ਆਪ ਇੱਥੇ ਵੀ ਵਧੇਰੇ ਸਮਾਂ ਨਹੀਂ ਰਹੇ। ਸੰਨ ੧੯੦੮ ਈ. ਵਿਚ ਆਪ ਨੂੰ ਖਾਲਸਾ ਦੀਵਾਨ ਦਮਦਮਾ ਸਾਹਿਬ ਦਾ ਸਕੱਤਰ ਲਗਾਇਆ ਗਿਆ। ਇੱਥੇ ਖਾਲਸਾ ਦੀਵਾਨ ਦਮਦਮਾ ਸਾਹਿਬ ਦੀ ਨੀਂਹ ਤੇ ਖਾਲਸਾ ਹਾਈ ਸਕੂਲ ਸਥਾਪਿਤ ਕੀਤਾ। ਸੰਨ ੧੯੧੩ ਈ. ਵਿਚ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਨੂੰ ਸਰਕਾਰ ਵੱਲੋਂ ਢਾਹੁਣ ਸੰਬੰਧੀ ਲਗਾਏ ਜਾ ਰਹੇ ਮੋਰਚੇ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ ਤੇ ਲੋਕਾਂ ਨੂੰ ਸਰਕਾਰੀ ਕਾਰਵਾਈ ਦਾ ਵਿਰੋਧ ਕਰਨ ਲਈ ਲਾਮਬੰਦ ਕੀਤਾ।

ਵਿਦੇਸ਼ਾਂ ਤੋਂ ਗ਼ਦਰੀਆਂ ਦਾ ਵਾਪਸ ਵਤਨ ਪਰਤਣਾ : ਅਮਰੀਕਾ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਹੋ ਚੁੱਕੀ ਸੀ। ਪਹਿਲੀ ਵਿਸ਼ਵ ਜੰਗ ਛਿੜ ਚੁੱਕੀ ਸੀ। ਗ਼ਦਰ ਦਾ ਬਿਗ਼ਲ ਸਮੇਂ ਤੋਂ ਪਹਿਲਾਂ ਵੱਜ ਚੁੱਕਾ ਸੀ। ਵਿਦੇਸ਼ਾਂ ਤੋਂ ਪੰਜਾਬੀ, ਜਿਨ੍ਹਾਂ ਵਿਚ ਵਧੇਰੇ ਗਿਣਤੀ ਸਿੱਖਾਂ ਦੀ ਸੀ, ਅਮਰੀਕਾ, ਕੈਨੇਡਾ, ਹਾਂਗਕਾਂਗ, ਚੀਨ, ਮਨੀਲਾ ਤੋਂ ਵਾਪਸ ਹਿੰਦੁਸਤਾਨ ਵਿਚ ਗ਼ਦਰ ਮਚਾਉਣ ਲਈ ਸਮੁੰਦਰੀ ਜਹਾਜ਼ਾਂ ਰਾਹੀਂ ਵਤਨ ਪਰਤ ਰਹੇ ਸਨ। ਫਰੰਗੀ ਸਰਕਾਰ ਚੌਕੰਨੀ ਹੋ ਚੁੱਕੀ ਸੀ। ਬੰਦਰਗਾਹ 'ਤੇ ਨਾਕੇ ਲੱਗ ਚੁੱਕੇ ਸਨ। ਪੁੱਛ-ਪ੍ਰਤੀਤ ਜ਼ੋਰਾਂ 'ਤੇ ਸੀ। ਅਨੇਕਾਂ ਰੁਕਾਵਟਾਂ ਤੇ ਬੰਦਿਸ਼ਾਂ ਦੇ ਬਾਵਜੂਦ ਵੱਡੀ ਗਿਣਤੀ

ਵਿਚ ਅਜ਼ਾਦੀ ਦੇ ਪਰਵਾਨੇ ਵੱਖ-ਵੱਖ ਰਾਹਾਂ ਤੋਂ ਦੇਸ਼ ਪਰਤਣ ਵਿਚ ਸਫ਼ਲ ਹੋ ਚੁੱਕੇ ਸੀ।

ਪੰਜਾਬ ਵਿਚ ਗ਼ਦਰ ਲਹਿਰ ਨੂੰ ਉਭਾਰਨ ਲਈ ਉੱਘੇ ਗ਼ਦਰੀਆਂ ਦੀਆਂ ਨਜ਼ਰਾਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਰੰਗਵਾਲ 'ਤੇ ਟਿਕੀਆਂ ਹੋਈਆਂ ਸਨ ਜਿਨ੍ਹਾਂ ਨੇ ਚਮਕੌਰ ਸਾਹਿਬ ਦੇ ਇਤਿਹਾਸਿਕ ਗੁਰੂ-ਘਰ 'ਚੋਂ ਮਸੰਦਾਂ ਨੂੰ ਕੱਢਿਆ ਸੀ। ਦਿੱਲੀ ਵਿਖੇ ਰਕਾਬ ਗੰਜ ਦੀ ਕੰਧ ਦੇ ਸਿਲਸਿਲੇ ਵਿਚ ਲੱਗੇ ਮੋਰਚੇ ਦੀ ਅਗਵਾਈ ਵੀ ਉਨ੍ਹਾਂ ਨੇ ਹੀ ਕੀਤੀ ਸੀ।

ਮਾਲਵੇ ਵਿਚ ਗ਼ਦਰ ਦਾ ਮੁੱਖ ਅੱਡਾ ਨਾਰੰਗਵਾਲ ਤੇ ਢੁਡੀਕੇ : ਪੰਜਾਬ ਵਿਚ ਗ਼ਦਰ ਲਹਿਰ ਸਮੇਂ ਜੋ ਦੇਸ਼-ਭਗਤਾਂ ਤੇ ਗ਼ਦਰੀਆਂ ਦੇ ਖਾਸ ਟਿਕਾਣੇ ਸਨ। ਜ਼ਿਲ੍ਹਾ ਲੁਧਿਆਣਾ ਦੇ ਪਿੰਡ ਨਾਰੰਗਵਾਲ ਮਾਲਵੇ ਵਿਚ ਪ੍ਰਮੁੱਖ ਗ਼ਦਰੀ ਟਿਕਾਣਾ ਸੀ। ਨਾਨਕਸ਼ਾਹੀ ਛੋਟੀ ਇੱਟ ਨਾਲ ਉਸਾਰੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਪੁਰਾਤਨ ਹਵੇਲੀ ਵਿਚ ਹੀ ਸਤੰਬਰ-ਅਕਤੂਬਰ ੧੯੧੪ ਈ. ਨੂੰ ਭਾਈ ਨਿਧਾਨ ਸਿੰਘ ਚੁੱਘਾ ਤੇ ਭਾਈ ਗਾਂਧਾ ਸਿੰਘ ਕੱਚਰਭਨ, ਭਾਈ ਉੱਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁਡੀਕੇ ਵਰਗੇ ਸਿਦਕਵਾਨ ਗੁਰਸਿੱਖ ਗ਼ਦਰੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਪਾਸ ਨਾਰੰਗਵਾਲ ਦਿਨ ਛਿਪੇ ਮੀਟਿੰਗਾਂ ਕਰਨ ਲਈ ਤੇ ਗ਼ਦਰ ਦੀ ਵਿਉਂਤ ਘੜਨ ਲਈ ਅਕਸਰ ਆਉਂਦੇ ਸਨ। ਉਹ ਹਵੇਲੀ ਵੇਲੇ-ਕੁਵੇਲੇ ਗ਼ਦਰੀਆਂ ਦਾ ਰੈਣ ਬਸੇਰਾ ਵੀ ਹੁੰਦੀ ਸੀ। ਏਥੇ ਹੀ ਬੱਬਰ ਅਕਾਲੀ ਕ੍ਰਿਸ਼ਨ ਸਿੰਘ ਗੜਗੱਜ ਦੀ ਰਾਵਲਪਿੰਡੀ ਤੋਂ ਚਿੱਠੀ ਆਈ ਸੀ ਕਿ, "ਭਾਈ ਅਤਰ ਸਿੰਘ ਜੀ ਨੂੰ ਸਾਡੇ ਪਾਸ ਭੇਜ ਦੇਵੋ, ਉਹ ਤੁਹਾਡੀ ਖ਼ਬਰ ਸਾਰ ਸਾਨੂੰ ਦੇ ਜਾਵੇਗਾ ਤੇ ਸਾਡੀ ਖ਼ਬਰ ਸਾਰ ਲੈ ਜਾਵੇ।" ਭਾਈ ਅਤਰ ਸਿੰਘ ੩੫ ਨੰਬਰ ਪਲਟਨ ਵਿਚ ਹੀ ਸੀ। ਉਨ੍ਹਾਂ ਨੂੰ ਉਸ ਵੇਲੇ ਦੀ ਹੀ ਲਾਗ ਲੱਗੀ ਹੋਈ ਸੀ ਜਿਸ ਕਰਕੇ ਉਨ੍ਹਾਂ ਪਿੱਛੋਂ ਬੱਬਰ ਲਹਿਰ ਜਾਰੀ ਕੀਤੀ।

ਅਹਿਮਦਗੜ੍ਹ ਸਟੇਸ਼ਨ ਤੋਂ ਛੇ ਮੀਲ ਦੀ ਵਿੱਥ 'ਤੇ ਦੱਖਣ, ਪੱਛਮ ਵੱਲ ਪਿੰਡ ਲੋਹਟਬੱਦੀ ਹੈ। ਇਹ ਪਿੰਡ ਉਸ ਵੇਲੇ ਰਿਆਸਤ ਨਾਭੇ ਵਿਚ ਸੀ। ਇਹ ਵੀ ਦੇਸ਼ ਭਗਤਾਂ ਤੇ ਗ਼ਦਰੀਆਂ ਦਾ ਖਾਸ ਅੱਡਾ ਸੀ। ਇੱਥੋਂ ਇਕੱਠੇ ਹੋ ਕੇ ਦੇਸ਼-ਭਗਤਾਂ ਗ਼ਦਰੀਆਂ ਨੇ ਕਈ ਐਕਸ਼ਨ ਕੀਤੇ। ਇਸੇ ਤਰ੍ਹਾਂ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਢੁਡੀਕੇ ਵੀ ਮਾਲਵੇ ਵਿਚ ਗ਼ਦਰੀਆਂ ਦਾ ਇਕ ਖਾਸ ਟਿਕਾਣਾ ਸੀ। ਜਿੱਥੇ ਭਾਈ ਪਾਖਰ ਸਿੰਘ, ਭਾਈ ਪਾਲਾ ਸਿੰਘ ਆਦਿ ਕਈ ਸੱਜਣ ਸਨ ਜੋ ਗ਼ਦਰ ਲਹਿਰ ਵਿਚ ਪੂਰੀ ਸਰਗਰਮੀ ਨਾਲ ਕੰਮ ਕਰਦੇ ਸਨ।

ਗ਼ਦਰ ਲਹਿਰ ਵਿਚ ਮਾਲਵਾ ਖਾਲਸਾ ਸਕੂਲ ਲੁਧਿਆਣਾ ਦਾ ਯੋਗਦਾਨ : ਇਸਲਾਮੀਆ ਹਾਈ ਸਕੂਲ ਤੋਂ ਛੇਤੀ ਬਾਅਦ ਸੰਨ ੧੯੦੯ ਈ. ਵਿਚ ਮਾਲਵਾ ਖਾਲਸਾ ਹਾਈ ਸਕੂਲ ਦੀ ਸਥਾਪਨਾ ਹੋਈ। ਨਾਰੰਗਵਾਲ, ਗੁਜਰਵਾਲ, ਚਮਿੰਡਾ, ਫੁਲੇਵਾਲ, ਗਾਲਿਬ ਤੇ ਹੋਰ ਅਨੇਕਾਂ ਪਿੰਡਾਂ ਦੇ ਨੌਜਵਾਨ ਇਸ ਸਕੂਲ ਵਿਚ ਵਿੱਦਿਆ

ਲੈ ਰਹੇ ਸਨ। ੧੯੦੯-੧੦ ਈ. ਵਿਚ ਭਾਈ ਸਾਹਿਬ ਰਣਧੀਰ ਸਿੰਘ ਦਾ ਨਾਤਾ ਮਾਲਵਾ ਖਾਲਸਾ ਸਕੂਲ ਨਾਲ ਜੁੜ ਗਿਆ। ਉਹ ਹਰ ਬੁੱਧਵਾਰ ਤੇ ਐਤਵਾਰ ਸਕੂਲ ਦੇ ਬੋਰਡਿੰਗ ਹਾਊਸ ਵਿਚ ਵਿਦਿਆਰਥੀਆਂ ਨਾਲ ਹਫ਼ਤਾਵਾਰ ਕੀਰਤਨ ਦੀਵਾਨ ਲਾਉਂਦੇ। ਆਪ ਦੀ ਮਿਕਨਾਤੀਸੀ ਪ੍ਰਤਿਭਾ ਦੇ ਬੋਲ-ਬਾਲੇ ਨਾਲ ਵਿਦਿਆਰਥੀ ਬਾਣੀ ਤੇ ਬਾਣੇ ਨਾਲ ਜੁੜਨ ਲੱਗ ਪਏ। ਬਹੁਤ ਸਾਰੇ ਵਿਦਿਆਰਥੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਅੰਮ੍ਰਿਤਧਾਰੀ ਹੋ ਗਏ। ਜਿੱਥੇ ਨੌਜਵਾਨ ਪਨੀਰੀ ਦੇਸ਼-ਭਗਤੀ ਦੇ ਰੰਗ ਵਿਚ ਰੰਗੀ ਹੋਈ ਸੀ। ਗ਼ਦਰ ਪਾਰਟੀ ਦੇ ਇਸ਼ਤਿਹਾਰ ਤੇ ਐਲਾਨ ਆਦਿ ਇੱਥੇ ਹੀ ਛਪਦੇ ਸਨ। ਫਿਰੋਜ਼ਪੁਰ ਐਕਸ਼ਨ ਸਮੇਂ ਲਾਹੌਰ ਸਾਜ਼ਿਸ਼ ਕੇਸ ਵਿਚ ਭਾਈ ਸਾਹਿਬ ਰਣਧੀਰ ਸਿੰਘ ਦੇ ਪੈਰੋਕਾਰਾਂ ਦੀ ਗਿਣਤੀ ਸਭ ਤੋਂ ਵੱਧ ਮਾਲਵਾ ਖਾਲਸਾ ਸਕੂਲ ਦੀ ਹੀ ਸੀ। ਰਾਸ ਬਿਹਾਰੀ ਬੋਸ ਦਾ ਅਤਿ ਇਤਬਾਰੀ ਤੇ ਲਾਹੌਰ ਕੇਂਦਰੀ ਦਫ਼ਤਰ ਦਾ ਮੁੱਖ ਕਾਰਕੁੰਨ ਭਾਈ ਸੱਜਣ ਸਿੰਘ ਇੱਥੋਂ ਦਾ ਹੀ ਵਿਦਿਆਰਥੀ ਸੀ ਜਿਸ ਨੂੰ ਦੂਜਾ ਸਰਾਭਾ ਕਿਹਾ ਜਾਂਦਾ ਸੀ। ਇਸੇ ਤਰ੍ਹਾਂ ਹਰਭਜਨ ਸਿੰਘ ਚਮਿੰਡਾ, ਗਿਆਨੀ ਦਲੀਪ ਸਿੰਘ ਫੁਲਾਂਵਾਲ, ਭਾਈ ਖੜਕ ਸਿੰਘ ਬੋਪਾਰਾਏ, ਗੁਰਮੁਖ ਸਿੰਘ ਲਲਤੋਂ, ਪੂਰਨ ਸਿੰਘ ਜਕਤੇਪੁਰਾ, ਡਾ. ਕਰਤਾਰ ਸਿੰਘ ਫਲੇਵਾਲ, ਪੂਰਨ ਸਿੰਘ ਈਸੇਵਾਲ ਇੱਥੇ ਹੀ ਪੜ੍ਹਦੇ ਸਨ। ਮਾਲਵਾ ਖਾਲਸਾ ਸਕੂਲ ਦੀ ਇਕ ਭੁੰਝਗੀ ਸਭਾ ਬਣੀ ਹੋਈ ਸੀ ਜਿਸ ਦਾ ਸਕੱਤਰ ਗਿ. ਨਾਹਰ ਸਿੰਘ ਗੁਜਰਵਾਲ ਸੀ। ਸ. ਕਰਤਾਰ ਸਿੰਘ ਸਰਾਭਾ ਅਮਰੀਕਾ ਜਾਣ ਤੋਂ ਪਹਿਲਾਂ ਮਾਲਵਾ ਖਾਲਸਾ ਸਕੂਲ ਦੇ ਹੀ ਵਿਦਿਆਰਥੀਆਂ ਨਾਲ ਸੰਪਰਕ ਬਣਾ ਚੁੱਕਾ ਸੀ। ਆਉਣ-ਜਾਣ ਵਾਲੇ ਵਰਕਰਾਂ ਤੇ ਲੀਡਰਾਂ ਦਾ ਇਹ ਸਕੂਲ ਤਕੜਾ ਅੱਡਾ ਬਣ ਚੁੱਕਾ ਸੀ। ਜਿਸ ਉੱਤੇ ਕਿਸੇ ਕਵੀ ਨੇ ਠੀਕ ਹੀ ਸੰਬੋਧਨ ਕੀਤਾ ਹੈ :

*"ਚੰਗੀ ਬਣ ਗਈ ਗ਼ਦਰ ਦੀ ਛਾਉਣੀ ਮਾਲਵਾ ਸਕੂਲ ਖਾਲਸਾ*
*ਗਿਆ ਰੰਗਿਆ ਪੜ੍ਹਾਕੂ ਟੋਲਾ ਦੇਸ਼ ਦੀ ਭਗਤੀ ਵਿਚ।*
*ਪੁੱਠ ਚੜ੍ਹ ਗਈ ਆਜ਼ਾਦੀ ਵਾਲੀ ਨਿਕੜੀ ਪਨੀਰੀ ਨੂੰ,*
*ਦਿੱਤੇ ਛੱਡ ਸੀ ਕਿਤਾਬੀ ਝੇੜੇ, ਫੜ ਲਈ ਦੇਸ਼ ਭਗਤੀ।"*

ਗ਼ਦਰ ਐਕਸ਼ਨ ਲਈ ਮੀਟਿੰਗਾਂ ਦਾ ਦੌਰ ਅਰੰਭ : ਗ਼ਦਰ ਲਹਿਰ ਦੇ ਆਗਾਜ਼ ਲਈ ਵੱਡੀ ਗਿਣਤੀ ਵਿਚ ਦੇਸ਼-ਭਗਤ, ਗ਼ਦਰੀ ਵਿਦੇਸ਼ਾਂ ਤੋਂ ਵਤਨ ਪੁੱਜ ਚੁੱਕੇ ਸਨ। ਹਰ ਕੋਈ ਆਪਣੇ-ਆਪਣੇ ਖੇਤਰ ਵਿਚ ਸਰਗਰਮ ਸੀ। ਮਾਲਵੇ ਵਿਚ ਗ਼ਦਰੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਰਾਬਤਾ ਬਣਾ ਚੁੱਕੇ ਸਨ। ਅਨੇਕਾਂ ਗੁਪਤ ਇਕੱਤਰਤਾਵਾਂ ਭਾਈ ਰਣਧੀਰ ਸਿੰਘ ਦੇ ਗ੍ਰਿਹ ਨਾਰੰਗਵਾਲ ਪੁਰਾਤਨ ਹਵੇਲੀ ਵਿਚ ਹੋ ਚੁੱਕੀਆਂ ਸਨ। ਇਹ ਉਹ ਸਮਾਂ ਸੀ ਜਦੋਂ ਕਾਮਾਗਾਟਾ ਮਾਰੂ ਜਹਾਜ਼ ਵਿਚ ਕੈਨੇਡਾ ਤੋਂ ਮੋੜੇ ਗਏ ਮੁਸਾਫਰਾਂ ਦੇ ਕਲਕੱਤੇ ਦੀ ਬੰਦਰਗਾਹ ਉੱਤੇ ਉਤਰਨ ਸਮੇਂ ੨੯ ਸਤੰਬਰ, ੧੯੧੪ ਈ. ਨੂੰ ਅੰਗਰੇਜ਼ ਪੁਲਿਸ ਤੇ ਮਿਲਟਰੀ ਨੇ ਗੋਲੀਬਾਰੀ ਨਾਲ ਉਨ੍ਹਾਂ ਦਾ

ਸੁਆਗਤ ਕੀਤਾ ਸੀ। ਸਿੱਖ ਹਿਰਦਿਆਂ ਤੇ ਇਸ ਪ੍ਰਤੀ ਰੋਸ ਤੇ ਗੁੱਸਾ ਸਿਖਰਾਂ 'ਤੇ ਪੁੱਜ ਚੁੱਕਾ ਸੀ। ਇਸ ਸਮੇਂ ਭਾਈ ਸਾਹਿਬ ਰਣਧੀਰ ਸਿੰਘ ਧਾਰਮਿਕ ਇਕੱਠਾਂ ਤੇ ਦੀਵਾਨਾਂ ਵਿਚ ਧਰਮ ਪ੍ਰਚਾਰ ਦੇ ਨਾਲ-ਨਾਲ ਨਿਕਟਵਰਤੀ ਤੇ ਭਰੋਸੇਯੋਗ ਵਿਅਕਤੀਆਂ ਨੂੰ ਗ਼ਦਰ ਪਾਰਟੀ ਦੇ ਪ੍ਰੋਗਰਾਮ ਮਨੋਰਥ ਤੇ ਐਕਸ਼ਨ ਬਾਰੇ ਜਾਣੂ ਕਰਵਾਉਂਦੇ। ਦੇਸ਼-ਹਿੱਤ ਕੁਰਬਾਨ ਹੋਣ ਲਈ ਸੰਗਤਾਂ ਵਿਚ ਇਕ ਨਵੀਂ ਰੂਹ ਫੂਕਦੇ।

ਮਾਲਵੇ ਇਲਾਕੇ ਵਿਚ ੧੪ ਫਰਵਰੀ, ੧੯੧੫ ਈ. ਨੂੰ ਗ਼ਦਰੀਆਂ ਦਾ ਇਕ ਭਰਵਾਂ ਇਕੱਠ ਗੁਜਰਵਾਲ ਹੋਇਆ ਜਿੱਥੇ ਈਸ਼ਰ ਸਿੰਘ ਢੁਡੀਕੇ, ਉੱਤਮ ਸਿੰਘ ਹਾਂਸ, ਭਾਈ ਸਾਹਿਬ ਰਣਧੀਰ ਸਿੰਘ, ਭਾਈ ਹਰਨਾਮ ਸਿੰਘ ਗੁਜਰਵਾਲ, ਭਾਈ ਮਸਤਾਨ ਸਿੰਘ ਨਾਰੰਗਵਾਲ, ਗਿ. ਨਾਹਰ ਸਿੰਘ, ਭਾਈ ਸੰਤਾ ਸਿੰਘ ਨੰਦਪੁਰ ਸਮੇਤ ਹੋਰ ਅਨੇਕਾਂ ਗ਼ਦਰੀ ਸ਼ਾਮਿਲ ਹੋਏ। ਇਸ ਇਕੱਠ ਵੱਲੋਂ ਅਖੰਡ ਪਾਠ ਦੇ ਭੋਗ ਪਾਉਣ ਤੋਂ ਬਾਅਦ ਦੀਵਾਨ ਸਜਾਇਆ ਗਿਆ ਸੀ ਜਿਸ ਵਿਚ ਸੰਗਤ ਨੂੰ ਗ਼ਦਰ ਪਾਰਟੀ ਦੀ ਤਨ, ਮਨ ਤੇ ਧਨ ਨਾਲ ਸੇਵਾ ਕਰਨ ਦੀਆਂ ਬੇਨਤੀਆਂ ਕੀਤੀਆਂ ਗਈਆਂ ਸਨ। ਦੀਵਾਨ ਦੀ ਸਮਾਪਤੀ ਉੱਤੇ ਉਪਰੋਕਤ ਗ਼ਦਰੀਆਂ ਨੇ ਭਾਈ ਰਣਧੀਰ ਸਿੰਘ ਤੇ ਉਨ੍ਹਾਂ ਦੇ ਜਥੇ ਦੇ ਕੁਝ ਚੋਣਵੇਂ ਬੰਦਿਆਂ ਨਾਲ ਅਲੱਗ ਮੀਟਿੰਗ ਕੀਤੀ ਜਿਸ ਵਿਚ ਬਗ਼ਾਵਤ ਲਈ ੨੧ ਫਰਵਰੀ, ੧੯੧੫ ਈ. ਦਾ ਦਿਨ ਮਿੱਥੇ ਜਾਣ ਦੀ ਜਾਣਕਾਰੀ ਦਿੱਤੀ ਗਈ।

ਉਧਰ ਭਾਈ ਕਰਤਾਰ ਸਿੰਘ ਸਰਾਭਾ ੧੪ ਫਰਵਰੀ ਦੀ ਰਾਤ ਨੂੰ ਲਾਹੌਰ ਤੋਂ ਲੁਧਿਆਣਾ ਆ ਗਿਆ ਸੀ। ਉਹ ਫਿਰੋਜ਼ਪੁਰ ਦੀ ਕਾਰਵਾਈ ਬਾਰੇ ਭਾਈ ਰਣਧੀਰ ਸਿੰਘ ਨਾਲ ਸਿੱਧਾ ਆਪ ਕੁਝ ਜ਼ਰੂਰੀ ਮਸ਼ਵਰਾ ਕਰਨਾ ਚਾਹੁੰਦਾ ਸੀ। ਲੁਧਿਆਣਾ ਸਕੂਲ ਤੋਂ ਪਤਾ ਲੱਗਾ ਕਿ ਭਾਈ ਸਾਹਿਬ ਥੋੜਾ ਚਿਰ ਪਹਿਲਾਂ ਹੀ ਜਥੇ ਸਮੇਤ ਪਿੰਡ ਗਿੱਲਾਂ ਤੋਂ ਪੈਦਲ ਢੰਡਾਰੀ ਖੁਰਦ ਨੂੰ ਕੂਚ ਕਰ ਗਏ ਸਨ। ਸਰਾਭਾ ਉਸ ਵੇਲੇ ਸਾਈਕਲ 'ਤੇ ਗਿੱਲਾਂ ਤੋਂ ਢੰਡਾਰੀ ਜਾਣ ਵਾਲੇ ਕੱਚੇ ਰਸਤੇ ਪੈ ਗਿਆ ਅਤੇ ਥੋੜੇ ਚਿਰ ਵਿਚ ਪੈਦਲ ਜਾ ਰਹੇ ਸਿੰਘਾਂ ਨਾਲ ਜਾ ਰਲਿਆ। ਉਸ ਨੇ ਜਾਂਦਿਆਂ ਹੀ ਸਾਰਿਆਂ ਨੂੰ ਦੋਵੇਂ ਹੱਥ ਜੋੜ ਕੇ ਫਤਿਹ ਬੁਲਾਈ ਅਤੇ ਭਾਈ ਸਾਹਿਬ ਜੀ ਨਾਲ ਇਕੱਲਿਆਂ ਕੁਝ ਜ਼ਰੂਰੀ ਵਿਚਾਰਾਂ ਕਰਨ ਦੀ ਇੱਛਾ ਜ਼ਾਹਰ ਕੀਤੀ। ਇਸ ਦਾ ਜ਼ਿਕਰ ਜਥੇ ਦੇ ਇਕ ਮੈਂਬਰ ਗਿਆਨੀ ਹਰਭਜਨ ਸਿੰਘ ਚਮਿੰਡਾ ਨੇ ਇਸ ਮੁਲਾਕਾਤ ਦਾ ਹਾਲ ਇਸ ਤਰ੍ਹਾਂ ਬਿਆਨ ਕੀਤਾ ਹੈ;

"੧੯ ਫਰਵਰੀ ਦੀ ਤਾਰੀਕ ਨੂੰ ਗ਼ਦਰ ਕਰਨ ਵਾਸਤੇ, ਕਰਤਾਰ ਸਿੰਘ ਆਪ ਭਾਈ ਸਾਹਿਬ ਨੂੰ ਪਿੰਡ ਗਿੱਲ ਤੋਂ ਢੰਡਾਰੀ ਖੁਰਦ ਨੂੰ ਜਾਣ ਵਾਲੇ ਕੱਚੇ ਰਾਹ ਉੱਤੇ ਮਿਲਿਆ। ਮੈਂ ਇਸ ਸਮੇਂ ਜਥੇ ਦੇ ਨਾਲ ਸੀ। ਮੈਂ ਆਪਣੀਆਂ ਅੱਖਾਂ ਨਾਲ ਕਰਤਾਰ ਸਿੰਘ ਸਰਾਭਾ ਤੇ ਭਾਈ ਸਾਹਿਬ ਜੀ ਨੂੰ ਇਕੱਠਿਆਂ ਗੱਲਾਂ ਕਰਦਿਆਂ ਦੇਖਿਆ। ਉਹ ਦਸ-ਪੰਦਰਾਂ ਮਿੰਟ ਇਕ ਦਰੱਖ਼ਤ ਦੇ ਲਾਗੇ ਖਲੋਤੇ ਹੌਲੀ-ਹੌਲੀ ਗੱਲਾਂ ਕਰਦੇ ਰਹੇ। ਉਸ ਵਕਤ ਜੋ ਗੱਲਬਾਤ ਹੋਈ ਉਹ ਬਹੁਤ ਖ਼ੁਫੀਆ ਸੀ।"

ਗ਼ਦਰੀ ਆਗੂਆਂ ਨੂੰ ਸਮੇਂ ਸਿਰ ਇਸ ਗੱਲ ਦੀ ਭਿਣਕ ਲੱਗ ਗਈ ਕਿ ਗ਼ੱਦਾਰ ਕ੍ਰਿਪਾਲ ਸਿੰਘ ਨੇ ਸਾਰੀ ਖ਼ਬਰ ਸਰਕਾਰ ਦੇ ਕੰਨਾਂ ਤਕ ਪਹੁੰਚਾ ਦਿੱਤੀ ਹੈ। ਇਨ੍ਹਾਂ ਬਦਲੇ ਹੋਏ ਹਾਲਤਾਂ ਕਾਰਨ ਗ਼ਦਰ ਦੀ ਤਾਰੀਖ ੨੧ ਫਰਵਰੀ ਦੀ ਬਜਾਏ ੧੯ ਫਰਵਰੀ ਨੂੰ ਦੋ ਦਿਨ ਪਹਿਲਾਂ ਕਰ ਦਿੱਤੀ ਗਈ। ਸਰਕਾਰ ਨੇ ਛਾਪੇ ਮਾਰ ਕੇ ਬਹੁਤ ਸਾਰੇ ਗ਼ਦਰੀ ਆਗੂ ਤੇ ਵਰਕਰ ਗ੍ਰਿਫ਼ਤਾਰ ਕਰ ਲਏ ਤੇ ਛਾਉਣੀਆਂ ਵਿਚ ਸਖ਼ਤ ਪਹਿਰੇ ਲਾ ਦਿੱਤੇ।

ਢੰਡਾਰੀ ਕਲਾਂ ਵਿਚ ਪਾਠ ਦਾ ਭੋਗ : ੧੫ ਫਰਵਰੀ ਨੂੰ ਸ. ਗੁਰਬਚਨ ਸਿੰਘ ਦੇ ਘਰ ਅਖੰਡ ਪਾਠ ਅਰੰਭ ਕੀਤਾ ਗਿਆ ਜਿਸ ਦੇ ਭੋਗ ੧੯ ਨੂੰ ਪਾਏ ਗਏ। ਕੀਰਤਨ ਦੀ ਸਮਾਪਤੀ ਤੋਂ ਉਪਰੰਤ, ਪਿੰਡ ਢੰਡਾਰੀ ਖੁਰਦ ਵਿਖੇ ਭਾਈ ਸਾਹਿਬ ਨੇ ਆਪਣੇ ਸਾਰੇ ਜਥੇ ਸਮੇਤ ਇਕ ਬੰਦ ਕਮਰੇ ਵਿਚ ਖੁਫੀਆ ਮੀਟਿੰਗ ਕੀਤੀ। ਇਸ ਵਿਚ ੧੯ ਫਰਵਰੀ, ੧੯੧੫ ਈ. ਨੂੰ ਗ਼ਦਰ ਕਰਨ ਦਾ ਸਾਰਾ ਪ੍ਰੋਗਰਾਮ ਦੱਸਿਆ ਗਿਆ ਤੇ ਜਿਸ ਢੰਗ ਨਾਲ ਗ਼ਦਰ ਦੀ ਸਾਰੀ ਕਾਰਵਾਈ ਨੂੰ ਅਮਲ ਵਿਚ ਲਿਆਉਣਾ ਹੈ ਉਸ ਉੱਤੇ ਰੋਸ਼ਨੀ ਪਾਈ ਗਈ। ਇਸ ਤਰ੍ਹਾਂ ਗੁਰਮਤਾ ਪਾਸ ਕੀਤਾ ਗਿਆ ਤੇ ਸਭਨਾ ਨੂੰ ਹਦਾਇਤ ਕੀਤੀ ਗਈ ਕਿ ੧੯ ਫਰਵਰੀ ਨੂੰ ਸਭ ਨਾਰੰਗਵਾਲ ਭਾਈ ਸਾਹਿਬ ਦੇ ਘਰ (ਪੁਰਾਤਨ ਹਵੇਲੀ) ਪਹੁੰਚ ਜਾਓ।

ਫਿਰੋਜ਼ਪੁਰ ਛਾਉਣੀ ਜਾਣ ਲਈ ਕੂਚ : ੧੯ ਫਰਵਰੀ ਨੂੰ ਭਾਈ ਸਾਹਿਬ ਰਣਧੀਰ ਸਿੰਘ ਦੇ ਘਰ ਤੋਂ ਦੁਪਹਿਰ ਬਾਅਦ ਜਥੇ ਦੇ ਸਿੱਦਕ ਤੇ ਜੁਝਾਰੂ ਸਿੰਘਾਂ ਨਾਲ ਲੁਧਿਆਣਾ ਫਿਰੋਜ਼ਪੁਰ ਰੇਲ ਲਾਈਨ ਉੱਤੇ ਪੈਂਦੇ ਸਟੇਸ਼ਨ ਮੁੱਲਾਂਪੁਰ ਰੇਲ ’ਤੇ ਸਵਾਰ ਹੋਏ। ਇਨ੍ਹਾਂ ਨੇ ਗੂੜ੍ਹੇ ਨੀਲੇ ਰੰਗ ਦੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਸਿੰਘਾਂ ਕੋਲ (ਹਰਮੋਨੀਅਮ) ਵਾਜਾ, ਢੋਲਕੀ ਤੇ ਛੈਣੇ ਆਦਿ ਸਨ। ਭਾਈ ਸਾਹਿਬ ਆਪਣੇ ਸੰਗੀ-ਸਾਥੀਆਂ ਨਾਲ ਗੁਰੂ-ਜਸ ਗਾਇਨ ਕਰਦੇ ਹੋਏ ਆਪਣੀ ਮੰਜ਼ਿਲ ਵੱਲ ਵਧ ਰਹੇ ਸਨ। ਰਸਤੇ ਵਿਚ ਇਕ ਥਾਂ ਪੁਲਿਸ ਦੀ ਗਸ਼ਤੀ ਪਾਰਟੀ ਨੇ ਰੇਲ ਡੱਬੇ ਨੂੰ ਚੰਗੀ ਤਰ੍ਹਾਂ ਚੈਕ ਕੀਤਾ। ਉਨ੍ਹਾਂ ਇਹੋ ਅੰਦਾਜ਼ਾ ਲਗਾਇਆ ਕਿ ਇਹ ਪੇਂਡੂ ਕਿਸਾਨ ਕਿਸੇ ਸ਼ਾਦੀ ’ਤੇ ਜਾ ਰਹੇ ਹਨ।

“ਫਿਰੋਜ਼ਪੁਰ ਵਿਚ ੮ ਸ਼ੱਕੀ ਸਿਪਾਹੀਆਂ ਨੂੰ ਇਕ ਦਿਨ ਪਹਿਲਾਂ ੧੮ ਫਰਵਰੀ ਨੂੰ ਬਰਖਾਸਤ ਕਰ ਕੇ ਪਹਿਰੇ ਵਿਚ ਗੱਡੀ ਚੜ੍ਹਾ ਕੇ ਪਿੰਡਾਂ ਨੂੰ ਤੋਰ ਦਿੱਤਾ ਗਿਆ ਤੇ ਬਾਕੀ ਡਿਪੂ ਦੇ ਸਿਪਾਹੀਆਂ ਉੱਤੇ ਕਰੜਾਈ ਕਰ ਦਿੱਤੀ ਗਈ। ੧੯ ਫਰਵਰੀ ਦੀ ਰਾਤ ਦੇ ਨੌਂ ਵਜੇ ਭਾਈ ਕਰਤਾਰ ਸਿੰਘ ਸਰਾਭਾ ਦੀ ਕਮਾਨ ਹੇਠ ਭਾਈ ਗਾਂਧਾ ਸਿੰਘ ਕੱਚਰਭੰਨ, ਭਾਈ ਈਸ਼ਰ ਸਿੰਘ ਢੁਡੀਕੇ, ਭਾਈ ਉੱਤਮ ਸਿੰਘ ਹਾਂਸ ਤੇ ਭਾਈ ਰਣਧੀਰ ਸਿੰਘ ਦੇ ਜਥੇ ਦੇ ੫੦-੬੦ ਆਦਮੀ ਫਿਰੋਜ਼ਪੁਰ ਗੱਡੀਓਂ ਉਤਰੇ ਤੇ ਚਾਂਦ ਮਾਰੀ ਵੱਲ ਚਲੇ ਗਏ। ਇਨ੍ਹਾਂ ਪਾਸ ਢੋਲਕੀ ਤੇ ਹਰਮੋਨੀਅਮ ਸੀ, ਰਾਹ ਵਿਚ ਉਹ ਇਕ ਪਹਿਰੇ ਦੀ ਗਸ਼ਤੀ ਗਾਰਦ ਨੂੰ ਮਿਲੇ, ਜੋ ਛਾਉਣੀਆਂ ਨੂੰ ਚੌਕਸ ਕਰ ਦੇਣ ਕਰਕੇ ਗ਼ਦਰੀਆਂ ਦੀ ਤਾੜ ਵਿਚ ਘੁੰਮ ਰਹੀ ਸੀ।”

ਮਿੱਥੇ ਪ੍ਰੋਗਰਾਮ ਅਨੁਸਾਰ ਕਰਤਾਰ ਸਿੰਘ ਸਰਾਭਾ ਜਥੇ ਨੂੰ ਕਮਾਦਾਂ ਦੇ ਇਕ ਝੁੰਡ ਉਹਲੇ ਲੈ ਗਿਆ ਜਿੱਥੇ ਹੋਰ ਗ਼ਦਰੀ ਆਗੂ ਵੀ ਆ ਗਏ। ਉਹ ਅਸਲਾ ਖਾਨੇ ਉੱਤੇ ਧਾਵਾ ਕਰਨ ਦਾ ਸੰਕੇਤ ਕਰਨ ਦੀ ਉਡੀਕ ਵਿਚ ਸਨ। ਪਰ, ਦੂਜੇ ਪਾਸੇ ਤੋਂ ਧਾਵਾ ਨਾ ਕਰਨ ਦਾ ਸੁਨੇਹਾ ਮਿਲ ਗਿਆ। ਮੁਖ਼ਬਰ ਗ਼ੱਦਾਰ ਕਿਰਪਾਲ ਨੇ ਸਾਰਾ ਭੇਤ ਅੰਗਰੇਜ਼ ਸਰਕਾਰ ਨੂੰ ਦੇ ਦਿੱਤਾ ਤੇ ਸਰਕਾਰੀ ਮਸ਼ੀਨਰੀ ਚੌਕੰਨੀ ਹੋ ਗਈ। ਸਰਕਾਰ ਨੇ ਫੌਜ ਤੋਂ ਹਥਿਆਰ ਲੈ ਲਏ ਤੇ ਥਾਉਂ-ਥਾਈਂ ਸਭ ਦੀਆਂ ਸਖ਼ਤਾਈਆਂ ਕਰ ਦਿੱਤੀਆਂ। ਫਲਸਰੂਪ ਫਿਰੋਜ਼ਪੁਰ ਪੁੱਜੇ ਸਾਰੇ ਗ਼ਦਰੀ ਖਿੰਡ-ਪੁੰਡ ਗਏ। ਕਾਫੀ ਗ਼ਦਰੀ ਲਾਹੌਰ ਵੱਲ ਨੂੰ ਚੱਲ ਪਏ। ਭਾਈ ਸਾਹਿਬ ਭਾਈ ਰਣਧੀਰ ਸਿੰਘ ਆਪਣੇ ਜਥੇ ਸਮੇਤ ਨਾਰੰਗਵਾਲ ਪਰਤ ਗਏ। ਜਿੱਥੋਂ ਜਥੇ ਵਿਚ ਸ਼ਾਮਲ ਸਿੰਘ ਆਪੋ-ਆਪਣੇ ਟਿਕਾਣਿਆਂ ਵੱਲ ਚਲੇ ਗਏ। ਭਾਈ ਸਾਹਿਬ ਜੀ ਵੀ ਨਾਰੰਗਵਾਲ ਤੋਂ ਆਪਣੇ ਪਿਤਾ ਪਾਸ ਨਾਭੇ ਚਲੇ ਗਏ।

ਗ੍ਰਿਫ਼ਤਾਰੀ : ਕਿਰਪਾਲ ਵਰਗੇ ਮੁਖਬਰਾਂ ਦੀ ਗ਼ੱਦਾਰੀ ਤੇ ਮੁਖਬਰੀ ਕਰਕੇ ਫਿਰੋਜ਼ਪੁਰ ਛਾਉਣੀ ਦੀ ਸਕੀਮ ਧਰੀ-ਧਰਾਈ ਰਹਿ ਗਈ। ਗ੍ਰਿਫ਼ਤਾਰੀਆਂ ਦਾ ਦੌਰ ਸ਼ੁਰੂ ਹੋ ਗਿਆ। ਪੁਲਿਸ ਦੀ ਸਖ਼ਤੀ ਅੱਗੇ ਕਮਜ਼ੋਰ ਤੇ ਢਿੱਲੜ ਵਿਅਕਤੀਆਂ ਵੱਲੋਂ ਆਪਣੀ ਜਾਨ ਖਲਾਸੀ ਲਈ ਇਕਬਾਲੀਆ ਬਿਆਨ ਦੇਣੇ ਸ਼ੁਰੂ ਕੀਤੇ। ਗ਼ਦਰ ਪਾਰਟੀ ਦੇ ਲਾਹੌਰ ਵਿਚਲੇ ਟਿਕਾਣੇ ਉੱਤੇ ਮਾਰੇ ਗਏ ਛਾਪੇ ਦੌਰਾਨ ਕੁਝ ਅਹਿਮ ਦਸਤਾਵੇਜ਼ ਹੱਥ ਲੱਗੇ ਜਿਨ੍ਹਾਂ ਵਿੱਚੋਂ ਹੱਥ ਲਿਖੀਆਂ ਦੋ ਪਰਚੀਆਂ ਪੁਲਿਸ ਦੇ ਹੱਥ ਲੱਗੀਆਂ। ਅੰਗਰੇਜ਼ੀ ਵਿਚ ਲਿਖੀ ਪਹਿਲੀ ਪਰਚੀ, ਜਿਸ ਬਾਰੇ ਮੰਨਿਆ ਗਿਆ ਕਿ ਇਹ ਸ੍ਰੀ ਬਿਹਾਰੀ ਬੋਸ ਦੇ ਹੱਥ ਦੀ ਲਿਖੀ ਹੋਈ ਹੈ; ਜਿਸ ਵਿਚ ਕੁਝ ਹੋਰ ਨਾਵਾਂ ਦੇ ਨਾਲ 'ਰਣਧੀਰ' ਲਿਖਿਆ ਹੋਇਆ ਸੀ। ਇਸ ਤਰ੍ਹਾਂ ਗੁਰਮੁਖੀ ਵਿਚ ਲਿਖੀ ਦੂਜੀ ਪਰਚੀ ਉੱਤੇ ਕੁਝ ਹੋਰ ਨਾਵਾਂ ਦੇ ਨਾਲ 'ਰਣਧੀਰ ਸਿੰਘ' ਲਿਖਿਆ ਸੀ। ਉਸ ਵੇਲੇ ਤਾਂ ਪੁਲਿਸ ਇਨ੍ਹਾਂ ਪਰਚੀਆਂ ਵਿਚ ਨਿਸ਼ਾਨਦੇਹੀ ਕਰਨ ਵਿਚ ਅਸਫ਼ਲ ਰਹੀ ਪਰ, ਗ਼ਦਰ ਸਰਗਰਮੀਆਂ ਵਿਚ ਭਾਈਵਾਲ ਹੋਣ ਦੇ ਦੋਸ਼ ਵਿਚ ਰਾਏਕੋਟ (ਲੁਧਿਆਣਾ) ਤੋਂ ਫੜੇ ਅੱਛਰਾ ਸਿੰਘ ਨੇ ੧੪ ਅਤੇ ੧੭ ਅਪ੍ਰੈਲ, ੧੯੧੫ ਈ. ਨੂੰ ਮੈਜਿਸਟ੍ਰੇਟ ਲੁਧਿਆਣਾ ਸਾਹਮਣੇ ਆਪਣਾ ਬਿਆਨ ਕਲਮਬੰਦ ਕਰਵਾਉਂਦਿਆਂ ਸਪੱਸ਼ਟ ਕੀਤਾ ਕਿ ਇਹ ਹਵਾਲੇ ਭਾਈ ਰਣਧੀਰ ਸਿੰਘ ਪਿੰਡ ਨਾਰੰਗਵਾਲ ਨਾਲ ਸੰਬੰਧਿਤ ਹਨ। ਉਸ ਨੇ ਭਾਈ ਰਣਧੀਰ ਸਿੰਘ ਦੁਆਰਾ ਗ਼ਦਰ ਪ੍ਰਚਾਰ ਲਈ ਕੀਤੀਆਂ ਗਈਆਂ ਮੀਟਿੰਗਾਂ ਦੇ ਵੇਰਵੇ ਅਤੇ ੧੯ ਫਰਵਰੀ ਨੂੰ ਜਥਾ ਲੈ ਕੇ ਫਿਰੋਜ਼ਪੁਰ ਜਾਣ ਦੀ ਘਟਨਾ ਬਾਰੇ ਵਿਸਥਾਰ ਨਾਲ ਦੱਸਿਆ। ਦੋ ਹੋਰ ਵਾਅਦਾ ਮੁਆਫ਼ ਗਵਾਹਾਂ ਸੁੰਦਰ ਸਿੰਘ ਮਾਜਰੀ ਅਤੇ ਭਗਤ ਸਿੰਘ ਨੇ ਵੀ ਭਾਈ ਰਣਧੀਰ ਸਿੰਘ ਦਾ ਸਰਕਾਰ ਵਿਰੋਧੀ ਕਾਰਵਾਈਆਂ ਵਿਚ ਸ਼ਾਮਿਲ ਹੋਣਾ ਦੱਸਿਆ।

ਹੁਣ ਪੁਲਿਸ ਦਾ ਭਾਈ ਰਣਧੀਰ ਸਿੰਘ ਨੂੰ ਫੜਨ ਦਾ ਰਾਹ ਪੱਧਰਾ ਹੋ ਗਿਆ। ਪੁਲਿਸ ਭਾਈ ਰਣਧੀਰ ਸਿੰਘ ਨੂੰ ਗ੍ਰਿਫ਼ਤਾਰ ਕਰਨ ਪਿੰਡ ਨਾਰੰਗਵਾਲ ਪੁੱਜੀ। ਪਤਾ

ਲੱਗਾ ਕਿ ਉਹ ਆਪਣੇ ਪਿਤਾ ਜੀ ਦੇ ਪਾਸ ਨਾਭੇ ਗਏ ਹੋਏ ਹਨ। ਇਸ ਸੂਚਨਾ ਦੇ ਆਧਾਰ ਉੱਤੇ ਅੰਗਰੇਜ਼ ਅਧਿਕਾਰੀਆਂ ਨੇ ਭਾਈ ਰਣਧੀਰ ਸਿੰਘ ਦੀ ਗ੍ਰਿਫ਼ਤਾਰੀ ਅਮਲ ਵਿਚ ਲਿਆਉਣ ਲਈ ਮਹਾਰਾਜਾ ਨਾਭਾ ਨੂੰ ਹਦਾਇਤ ਕੀਤੀ, ਜਿਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਨਾਭਾ ਰਿਆਸਤ ਦੀ ਪੁਲਿਸ ਨੇ ੯ ਮਈ, ੧੯੧੫ ਈ. ਨੂੰ ਨਾਭੇ ਵਿਖੇ ਨਜ਼ਰਬੰਦ ਕਰ ਦਿੱਤਾ। ੧੭ ਜੂਨ, ੧੯੧੫ ਈ. ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣੇ ਹਵਾਲਾਤ ਵਿਚ ਲਿਆਂਦਾ ਗਿਆ। ੧੯ ਜੂਨ ਨੂੰ ਕੋਤਵਾਲੀ ਵਿਚ ਬਕਾਇਦਾ ਤਫਤੀਸ਼ ਦਾ ਕਾਰਜ ਸ਼ੁਰੂ ਹੋਇਆ। ਹਫਤਾ ਭਰ ਪੁਲਿਸ ਨੇ ਆਪਣੇ ਹਰ ਹੱਥਕੰਡੇ ਵਰਤ ਕੇ ਭਾਈ ਸਾਹਿਬ ਨੂੰ ਇਕਬਾਲੀਆ ਬਿਆਨ ਦੇਣ ਲਈ ਵਰਤਣਾ ਚਾਹਿਆ, ਪਰ ਉਨ੍ਹਾਂ ਪੁਲਿਸ ਦੀ ਸਖਤੀ ਨੂੰ *ਤੇਰਾ ਕੀਆ ਮੀਠਾ ਲਾਗੈ* ਗੁਰਵਾਕ ਅਨੁਸਾਰ ਅਡੋਲ ਰਹਿ ਕੇ ਪੁਲਿਸ ਦੀ ਸਖ਼ਤੀ ਸਹਿਣ ਕੀਤੀ। ਅੰਤ ੨੫ ਜੂਨ ਨੂੰ ਉਨ੍ਹਾਂ ਨੂੰ ਕੋਤਵਾਲੀ ਤੋਂ ਜੇਲ੍ਹ ਵਿਚ ਭੇਜ ਦਿੱਤਾ। ਹਵਾਲਾਤ ਤੇ ਜੇਲ੍ਹ ਵਿਚ ਭਾਈ ਅਤਰ ਸਿੰਘ ਜੀ ਆਪ ਨੂੰ ਜਲ ਛਕਾਉਣ ਦੀ ਸੇਵਾ ਕਰਦੇ ਰਹੇ।

ਵਿਸ਼ੇਸ਼ ਟ੍ਰਿਬਿਊਨਲ ਦੀ ਸਥਾਪਨਾ ਤੇ ਲਾਹੌਰ ਸਾਜ਼ਿਸ਼ ਕੇਸ ਦਾ ਫੈਸਲਾ : ਬਰਤਾਨਵੀ ਸਹਿਨਸ਼ਾਹ ਵਿਰੁੱਧ ਹਥਿਆਰਬੰਦ ਜੰਗ ਛੇੜਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤੇ ਵਿਅਕਤੀਆਂ ਇਕ ਵਿਸ਼ੇਸ਼ ਟ੍ਰਿਬਿਊਨਲ ਦੀ ਸਥਾਪਨਾ ਕੀਤੀ ਗਈ। ਇਸ ਟ੍ਰਿਬਿਊਨਲ ਦੀ ਸਥਾਪਨਾ ਕੇਂਦਰੀ ਜੇਲ੍ਹ ਲਾਹੌਰ ਵਿਚ ਕੀਤੀ ਗਈ। ੨੯ ਅਕਤੂਬਰ, ੧੯੧੫ ਤੋਂ ਮੁਕੱਦਮੇ ਦੀ ਕਾਰਵਾਈ ਸ਼ੁਰੂ ਕੀਤੀ। 'ਲਾਹੌਰ ਸਾਜ਼ਿਸ਼ ਕੇਸ' ਨਾਂ ਨਾਲ ਜਾਣੇ ਗਏ ਇਸ ਮੁਕੱਦਮੇ ਦੀ ਸੁਣਵਾਈ ਦੌਰਾਨ ਮੁਲਜ਼ਮ ਦਾ ਟ੍ਰਿਬਿਊਨਲ ਸਾਹਮਣੇ ਹਾਜ਼ਰ ਹੋਣਾ ਲਾਜ਼ਮੀ ਸੀ। ਇਸ ਲਈ ਭਾਈ ਸਾਹਿਬ ਰਣਧੀਰ ਸਿੰਘ ਨੂੰ ੨੭ ਅਕਤੂਬਰ ਨੂੰ ਲੁਧਿਆਣੇ ਤੋਂ ਲਾਹੌਰ ਲੈ ਆਂਦਾ ਗਿਆ।

ਲਾਹੌਰ ਸਾਜ਼ਿਸ਼ ਕੇਸ ਦਾ ਮੁਕੱਦਮਾ ਲਾਹੌਰ ਸੈਂਟਰਲ ਜੇਲ੍ਹ ਦੇ ਸਰਕਲ ਨੰਬਰ ਇਕ ਦੀ ਬਾਰਕ ਨੰਬਰ ੧੬ ਵਿਚ ਤਿੰਨ ਜੱਜਾਂ ਦੀ ਟ੍ਰਿਬਿਊਨਲ (ਅਦਾਲਤ) ਵਿਚ ਹੋਇਆ। ਇਨ੍ਹਾਂ ਤਿੰਨ ਜੱਜਾਂ ਵਿਚ ਮਿਸਟਰ ਏ. ਏ. ਇਰਵਿਨ, ਟੀ. ਪੀ. ਐਲਸ ਤੇ ਰਾਇ ਬਹਾਦਰ ਪੰਡਿਤ ਸ਼ਿਵ ਨਰੈਨ ਸਨ। ਸਾਢੇ ਚਾਰ ਮਹੀਨੇ ਦੀ ਅਦਾਲਤੀ ਕਾਰਵਾਈ ਉਪਰੰਤ ਵਿਸ਼ੇਸ਼ ਟ੍ਰਿਬਿਊਨਲ ਵੱਲੋਂ ੩੦ ਮਾਰਚ, ੧੯੧੬ ਈ. ਨੂੰ ਸੁਣਾਏ ਗਏ ਫੈਸਲੇ ਅਨੁਸਾਰ ੬ ਗ਼ਦਰੀ ਸਾਥੀਆਂ ਨੂੰ ਫਾਂਸੀ, ੧੯ ਨੂੰ ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜਬਤੀ ਦੀ ਸਜ਼ਾ, ੩੫ ਹੋਰਾਂ ਨੂੰ ਘੱਟ ਮਿਆਦ ਦੀਆਂ ਸਜ਼ਾਵਾਂ ਦਿੱਤੀਆਂ। ਇਸ ਕੇਸ ਵਿਚ ੧੫ ਨੂੰ ਬਰੀ ਕਰ ਦਿੱਤਾ ਗਿਆ। ਭਾਈ ਸਾਹਿਬ ਰਣਧੀਰ ਸਿੰਘ ਉਨ੍ਹਾਂ ੧੯ ਸਾਥੀਆਂ ਵਿੱਚੋਂ ਸਨ, ਜਿਨ੍ਹਾਂ ਨੂੰ ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਦਿੱਤੀ ਗਈ। ਸਿੰਘਾਂ ਨੂੰ ਸਜ਼ਾ ਸੁਣਾਉਣ ਪਿੱਛੋਂ ਜੇਲ ਦੀ ਵਰਦੀ ਪੁਆਉਣ ਦਾ ਹੁਕਮ ਦਿੱਤਾ ਜਿਸ ਵਿਚ

ਦਸਤਾਰਾਂ ਦੀ ਥਾਂ ਟੋਪੀਆਂ ਤੇ ਤੇੜ ਨਿੱਕਰਾਂ ਸਨ। ਸਿੰਘ ਟੋਪੀਆਂ ਤੇ ਨਿੱਕਰਾਂ ਨਾ ਪਾਉਣ ਦੀ ਜ਼ਿਦ 'ਤੇ ਅੜੇ ਰਹੇ। ਜਦੋਂ ਜੇਲ੍ਹ ਅਧਿਕਾਰੀਆਂ ਨੇ ਇਨ੍ਹਾਂ ਮੰਗਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਨੰਗੇ ਸਿਰ ਰਹਿਣ ਦਾ ਫੈਸਲਾ ਕੀਤਾ।

ਵੱਖ-ਵੱਖ ਜੇਲ੍ਹਾਂ ਦਾ ਸਫ਼ਰ : ੩ ਅਪ੍ਰੈਲ, ੧੯੧੬ ਈ. ਨੂੰ ਰਾਤ ਦੀ ਗੱਡੀ ਰਾਹੀਂ ਲਾਹੌਰ ਤੋਂ ਮੁਲਤਾਨ ਦੀ ਸੈਂਟਰਲ ਜੇਲ੍ਹ ਲਈ ਚਾਲੇ ਪਾ ਦਿੱਤੇ ਤੇ ਅਗਲੇ ਦਿਨ ਮੁਲਤਾਨ ਜੇਲ੍ਹ ਵਿਚ ਪੁੱਜ ਗਏ। ਇੱਥੋਂ ਦਾ ਦਰੋਗਾ ਸਦਾ ਨੰਦ ਬਹੁਤ ਹੀ ਮਾੜਾ ਬੰਦਾ ਸੀ। ਉਸ ਨੇ ਸਿੰਘਾਂ 'ਤੇ ਬੜੀ ਸਖ਼ਤੀ ਕੀਤੀ। ਭਾਈ ਸਾਹਿਬ ਨੇ ੪ ਅਪ੍ਰੈਲ ਤੋਂ ੧੩ ਮਈ ਤਕ ੪੦ ਦਿਨ ਬਿਨਾ ਅੰਨ-ਜਲ ਦੇ ਭੁੱਖ ਹੜਤਾਲ ਰੱਖ ਦਿੱਤੀ। ਮੁਲਤਾਨ ਦੀ ਗਰਮੀ ਸਿਖਰਾਂ ਦੀ ਸੀ। ਉੱਪਰੋਂ ਸਖ਼ਤ ਮੁਸ਼ੱਕਤਾਂ ਅਤੇ ਸਜ਼ਾਵਾਂ ਦੇ ਹੁਕਮ ਜਾਰੀ ਕਰ ਦਿੱਤੇ। ਅਜਿਹੀ ਹਾਲਤ ਵਿਚ ਹੱਥਕੜੀਆਂ, ਖੜੇ ਡੰਡੇ ਬੇੜੀਆਂ ਤੇ ਟਾਟ ਵਰਦੀ ਦੀ ਸਜ਼ਾ, ਧੁੱਪੇ ਖੜੇ ਕਰਨ ਦੀ ਸਜ਼ਾ, ਨਾਲ ਚਾਲੀ ਦਿਨਾਂ ਦਾ ਕੜਾਕਾ ਲੱਗਾ ਹੋਇਆ, ਇਨ੍ਹਾਂ ਹਾਲਾਤਾਂ ਵਿਚ ਭਾਈ ਸਾਹਿਬ ਦੀਆਂ ਲਹੂ ਦੀਆਂ ਤਤੀਰੀਆਂ ਵੱਗਣ। ਦਿਨਾਂ ਵਿਚ ਹੀ ਵਜ਼ਨ ੧੩੪ ਪੌਂਡ ਤੋਂ ਘੱਟਦਾ-ਘੱਟਦਾ ੯੬ ਪੌਂਡ ਰਹਿ ਗਿਆ। ਸਰੀਰ ਬਹੁਤ ਨਿਰਬਲ ਹੋ ਗਿਆ। ਇਹ ਖ਼ਬਰ ਬਾਹਰ ਫੈਲ ਗਈ ਕਿ ਭਾਈ ਸਾਹਿਬ ਨੂੰ ਭੁੱਖਿਆਂ ਮਾਰ ਦਿੱਤਾ ਗਿਆ ਹੈ, ਤਾਂ ਜਾ ਕੇ ਉਨ੍ਹਾਂ ਨੂੰ ਫ਼ਲ, ਸਾਬੂ ਦਾਣਾ ਅਤੇ ਛੋਲੇ ਦਿੱਤੇ ਜਾਣ ਲੱਗੇ। ਰੋਟੀ ਪਕਾਉਣ ਦੀ ਇਜਾਜ਼ਤ ਫਿਰ ਵੀ ਨਾ ਮਿਲੀ। ਇਕ ਸਾਲ ਭਾਈ ਸਾਹਿਬ ਇਸੇ ਖੁਰਾਕ 'ਤੇ ਰਹੇ। ਕੈਦੀਆਂ ਉੱਪਰ ਬਹੁਤ ਸਖ਼ਤੀਆਂ ਹੋਈਆਂ। ਅੰਤ, ਭਾਈ ਸਾਹਿਬ ਨੇ ਆਪਣੀਆਂ ਸ਼ਰਤਾਂ ਮਨਾ ਕੇ ਆਪਣੀ ਭੁੱਖ ਹੜਤਾਲ ਛੱਡੀ।

ਜੁਲਾਈ, ੧੯੧੭ ਵਿਚ ਭਾਈ ਸਾਹਿਬ ਹੋਰਾਂ ਨੂੰ ਦੂਜੇ ਕੈਦੀਆਂ ਨਾਲ, ਜਿਨ੍ਹਾਂ ਦੀ ਸਜ਼ਾ ੭ ਸਾਲ ਜਾਂ ਵਧੇਰੇ ਸੀ, ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਗਿਆ। ਇੱਥੇ ਵੀ ਉਨ੍ਹਾਂ ਨੂੰ ਦੁਬਾਰਾ ਭੁੱਖ ਹੜਤਾਲ ਕਰਨੀ ਪਈ। ਸੰਨ ੧੯੨੧ ਵਿਚ ਭਾਰਤ ਦੀ ਸਭ ਤੋਂ ਪੁਰਾਣੀ ਜੇਲ੍ਹ ਰਾਜਮੁੰਦਰੀ ਵਿਚ ਸ਼ਿਫਟ ਕਰ ਦਿੱਤਾ ਗਿਆ ਜਿੱਥੇ ਉਹ ੧੩ ਮਈ, ੧੯੨੨ ਤਕ ਰਹੇ ਤੇ ਬਾਅਦ ਵਿਚ ਉਨ੍ਹਾਂ ਨੂੰ ਨਾਗਪੁਰ ਜੇਲ੍ਹ ਵਿਚ ਭੇਜਿਆ ਗਿਆ। ਇਹ ਜੇਲ੍ਹ ਯਾਤਰਾ ਦਾ ਸਭ ਤੋਂ ਕਠਿਨ ਤੇ ਦੁਖਦਾਈ ਹਿੱਸਾ ਸੀ। ਲੰਮੀ ਭੁੱਖ ਹੜਤਾਲ ਕਰਨ 'ਤੇ ਉਨ੍ਹਾਂ ਨੂੰ ਜ਼ਬਰਦਸਤੀ ਖਾਣਾ ਖੁਆਉਣ ਸਮੇਂ ਦੰਦ ਤੋੜ ਦਿੱਤੇ ਗਏ। ਸਮੁੱਚੇ ਪੰਥ ਨੇ ਉਨ੍ਹਾਂ ਦੀ ਚੜ੍ਹਦੀ ਕਲਾ ਲਈ ਅਰਦਾਸ ਦਿਵਸ ਮਨਾਇਆ। ਪਰ, ਉਹ ਸਦਾ ਭਾਣਾ ਮਿੱਠਾ ਕਰ ਕੇ ਮੰਨਦੇ ਰਹੇ।

ਰਿਹਾਈ ਤੇ ਸ. ਭਗਤ ਸਿੰਘ ਨਾਲ ਮੁਲਾਕਾਤ : ੧੬ ਮਈ, ੧੯੩੦ ਈ. ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਤਬਦੀਲ ਕੀਤਾ ਗਿਆ। ਇਹ ਉਨ੍ਹਾਂ ਦੀ ਜੇਲ੍ਹ ਯਾਤਰਾ ਦਾ ਅੰਤਲਾ ਪੜਾਅ ਸੀ। ੪ ਅਕਤੂਬਰ, ੧੯੩੦ ਈ. ਨੂੰ ਉਨ੍ਹਾਂ ਦੀ ਰਿਹਾਈ ਦੇ ਹੁਕਮ ਹੋਏ। ਰਿਹਾਈ ਵਾਲੇ ਦਿਨ ਭਗਤ ਸਿੰਘ (ਸ਼ਹੀਦ) ਨਾਲ ਲਾਹੌਰ ਸੈਂਟਰਲ ਜੇਲ੍ਹ ਵਿਖੇ ਭਗਤ

ਸਿੰਘ ਦੀ ਫਾਂਸੀ ਕੋਠੀ ਵਿਚ ਹੀ ਇਹ ਇਕ ਇਤਿਹਾਸਿਕ ਮੁਲਾਕਾਤ ਹੋਈ। ਉਹ ਕਾਫੀ ਸਮੇਂ ਤੋਂ ਭਾਈ ਸਾਹਿਬ ਦੇ ਦਰਸ਼ਨਾਂ ਨੂੰ ਲੋਚਦਾ ਸੀ ਜਿਸ ਦਾ ਬਿਰਤਾਂਤ ਉਨ੍ਹਾਂ ਦੀ ਆਪਣੀ 'ਜੇਲ੍ਹ ਚਿੱਠੀਆਂ' ਪੁਸਤਕ ਵਿਚ ਬੜੀ ਖੂਬਸੂਰਤੀ ਨਾਲ ਪੇਸ਼ ਕੀਤਾ ਗਿਆ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਇਕ ਚੰਗੇ ਨਿਬੰਧਕਾਰ, ਲੇਖਕ, ਕਵੀ ਤੇ ਨਾਮਵਰ ਵਿਦਵਾਨ ਚਿੰਤਕ ਸਨ। ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਵਿਚ ੪੬ ਤੋਂ ਉੱਤੇ ਪੁਸਤਕਾਂ ਤੇ ਟ੍ਰੈਕਟ ਲਿਖੇ। ਉਨ੍ਹਾਂ ਵਿੱਚੋਂ 'ਜੋਤ ਵਿਗਾਸ' ਕਾਵਿ ਪੁਸਤਕ ਦਾ ਹਜ਼ਾਰੀ ਬਾਗ ਜੇਲ੍ਹ ਵਿਚ ਫੁਰਨਾ ਫੁਰਿਆ ਸੀ। ਜੇਲ੍ਹ ਚਿੱਠੀਆਂ ਦਾ ਆਗਾਜ਼ ਵੀ ੧੯੨੨ ਈ. ਵਿਚ ਰਾਜਮੁੰਦਰੀ ਜੇਲ੍ਹ ਵਿੱਚੋਂ ਕੀਤਾ ਗਿਆ। ਰਿਹਾਈ ਤੋਂ ਮਗਰੋਂ ਸੰਨ ੧੯੩੧ ਈ. ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਉਨ੍ਹਾਂ ਨੂੰ ਸਰਬਉੱਚ ਸਨਮਾਨ ਨਾਲ ਸਨਮਾਨਿਆ ਗਿਆ। ਇਸ ਤੋਂ ਇਲਾਵਾ ਦੂਜੇ ਤਖ਼ਤਾਂ ਤੇ ਗੁਰੂ-ਘਰਾਂ ਵੱਲੋਂ ਉਨ੍ਹਾਂ ਨੂੰ ਵੱਖ-ਵੱਖ ਪੱਧਰ 'ਤੇ ਪ੍ਰਸੰਸਾ ਪੱਤਰ ਤੇ ਸਿਰਪਾਉ ਨਾਲ ਨਿਵਾਜਿਆ ਗਿਆ। ਆਪ ਜੀ ੧੬ ਅਪ੍ਰੈਲ, ੧੯੬੧ ਈ. ਨੂੰ ਉਹ ਗੁਰਪੁਰੀ ਸਿਧਾਰ ਗਏ।

ਗ਼ਦਰ ਲਹਿਰ ਤੇ ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਇਕ ਨਾਇਕ ਬਣ ਕੇ ਉਭਰੇ। ਉਨ੍ਹਾਂ ਦੇ ਇਸ਼ਾਰੇ ਤੇ ਵੱਡੀ ਗਿਣਤੀ ਵਿਚ ਉਨ੍ਹਾਂ ਦੇ ਸੰਗੀ ਸਾਥੀ, ਜਿਹੜੇ ਜ਼ਿੰਦਗੀ ਦੇ ਹਰ ਮੋੜ 'ਤੇ ਅਤੇ ਅੰਤਲੇ ਸਮੇਂ ਤਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਤੁਰੇ। ਗ਼ਦਰ ਲਹਿਰ ਵਿਚ ਭਾਈ ਸਾਹਿਬ ਇਕ ਨਾਇਕ ਸਨ। ਪੰਥ ਦੀ ਇਸ ਸੋਨ ਚਿੜੀ ਨੂੰ ਗੁਰਦੁਆਰਾ ਸੁਧਾਰ ਲਹਿਰ ਤੇ ਗ਼ਦਰ ਲਹਿਰ ਲਈ ਜੁਗਾਂ-ਜੁਗਾਂ ਤਕ ਯਾਦ ਕੀਤਾ ਜਾਵੇਗਾ। ਉਹ ਸੱਚਮੁਚ ਪੰਥ ਦੀ ਸਤਿਕਾਰਤ ਹਸਤੀ ਸੰਤ-ਸਿਪਾਹੀ ਤੇ ਇਬਾਦਤ ਤੇ ਬਗ਼ਾਵਤ ਦਾ ਮੁਜੱਸਮਾ ਹੀ ਸਨ।

**ਹਵਾਲੇ ਅਤੇ ਟਿੱਪਣੀਆਂ :**

੧. *Who's Who Punjab Freedom Fighters*-Published by Punjabi University, Patiala.

੨. *The Gadar Directory*-Published by Punjabi University, Patiala

੩. *ਜੇਲ੍ਹ ਚਿੱਠੀਆਂ*, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ

੪. *ਪੰਜਾਬ ਸੰਨ ੧੮੪੯-੧੯੬੦ ਈ.*, ਸੰਪਾ. ਗੰਡਾ ਸਿੰਘ

੫. *ਕੈਨੇਡਾ ਵਿਚ ਸਿੱਖ*, ਡਾ. ਮਹਿੰਦਰ ਸਿੰਘ (ਢਿੱਲੋਂ)

੬. *ਭਾਈ ਸਾਹਿਬ ਰਣਧੀਰ ਸਿੰਘ ਸਿਮਰਤੀ ਗ੍ਰੰਥ*, ਸੰਪਾਦਕ ਜੈਤੇਗ ਸਿੰਘ ਅਨੰਤ

੭. *ਆਜ਼ਾਦੀ ਦੀਆਂ ਲਹਿਰਾਂ*, ਗਿਆਨੀ ਨਾਹਰ ਸਿੰਘ

੮. *ਸ਼ਹੀਦ ਕਰਤਾਰ ਸਿੰਘ ਸਰਾਭਾ*, ਅਜਮੇਰ ਸਿੰਘ, ਮਾਰਚ ੨੦੧੭ (ਹਵਾਲਾ ਪੰਨਾ ੨੮੫ ਤੋਂ ੨੮੭)

੯. *ਗ਼ਦਰ ਪਾਰਟੀ ਦਾ ਇਤਿਹਾਸ*-ਪਹਿਲਾ ਹਿੱਸਾ ੧੯੧੨-੧੭, ਖੋਜੀ ਤੇ ਲਿਖਾਰੀ-ਗੁਰਚਰਨ ਸਿੰਘ ਸੈਂਪਰਾ, ਨਵੰਬਰ ੨੦੦੬

■

# ਪੰਥਕ ਵਿਦਵਾਨ ਅਤੇ ਬੁਲਾਰਾ : ਗਿਆਨੀ ਸੋਹਣ ਸਿੰਘ ਸੀਤਲ

*-ਸ੍ਰੀ ਰਮੇਸ਼ ਬੱਗਾ ਚੋਹਲਾ**

ਮਾਨਸ ਜਨਮ ਨੂੰ ਦੁਰਲੱਭ ਕਹਿ ਕੇ ਵਡਿਆਇਆ ਅਤੇ ਸਲਾਹਿਆ ਗਿਆ ਹੈ। ਗੁਰਬਾਣੀ ਦੇ ਨਿਰਣੇ ਮੁਤਾਬਕ ਇਸ ਜਨਮ ਦੀ ਦੁਰਲੱਭਤਾ ਕਾਰਨ ਹੀ ਇਸ ਦੀ ਪ੍ਰਾਪਤੀ ਲਈ ਦੇਵਤੇ ਵੀ ਤਰਸਦੇ ਰਹਿੰਦੇ ਹਨ, ਪਰ ਬਹੁਤ ਸਾਰੇ ਮਨੁੱਖ ਅਜਿਹੇ ਵੀ ਹੁੰਦੇ ਜੋ ਇਸ ਜਨਮ ਦੀ ਕਦਰ ਨਾ ਕਰਦੇ ਹੋਏ ਇਸ ਦਾ ਭਰਪੂਰ ਲਾਹਾ ਨਹੀਂ ਲੈਂਦੇ। ਆਪਣੇ ਪਰਵਾਰਿਕ ਅਤੇ ਸੰਸਾਰਿਕ ਝਮੇਲਿਆਂ ਵਿਚ ਉਲਝ ਕੇ ਉਹ ਆਪਣੇ ਜੀਵਨ ਦੇ ਬੇਸ਼ਕੀਮਤੀ ਪਲਾਂ ਨੂੰ ਅਜਾਈਂ ਹੀ ਗੁਆ ਦਿੰਦੇ ਹਨ। ਸਮੇਂ ਦੀ ਕਦਰ ਨਾ ਕਰਨ ਵਾਲਾ ਬੰਦਾ ਆਪਣੇ ਆਪ ਨੂੰ ਕੋਸਦਾ ਹੋਇਆ ਇਸ ਦੁਨੀਆ ਤੋਂ ਰੁਖ਼ਸਤ ਹੋ ਜਾਂਦਾ ਹੈ। ਮਨੁੱਖੀ ਜਨਮ ਦੀ ਮੁੜ ਪ੍ਰਾਪਤੀ ਨਾ ਹੋਣ ਕਰਕੇ ਹੀ ਭਗਤ ਕਬੀਰ ਜੀ ਜੀਵ ਨੂੰ ਸਮਝਾਉਂਦੇ ਹਨ:

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ (ਪੰਨਾ ੧੩੬੬)*

ਇਨ੍ਹਾਂ ਪੰਕਤੀਆਂ ਦੀ ਰੋਸ਼ਨੀ ਵਿਚ ਜੇਕਰ ਦੇਖਿਆ ਜਾਵੇ ਤਾਂ ਇਨਸਾਨੀ ਜ਼ਿੰਦਗੀ ਦਾ ਮਨੋਰਥ ਕੇਵਲ ਖਾਣ-ਪੀਣ ਅਤੇ ਐਸ਼ ਕਰਨ ਤਕ ਹੀ ਸੀਮਤ ਨਹੀਂ ਰਹਿ ਜਾਂਦਾ ਸਗੋਂ ਇਸ ਦਾ ਇੱਕ ਉੱਚਾ ਅਤੇ ਸੁੱਚਾ ਮਨੋਰਥ ਖ਼ਲਕਤ ਦੀ ਸੇਵਾ ਕਰਨਾ ਵੀ ਹੁੰਦਾ ਹੈ। ਇਸ ਮਨੋਰਥ ਨੂੰ ਤਸਦੀਕ ਕਰਦੇ ਹੋਏ ਗੁਰੂ ਸਾਹਿਬ ਆਪਣੀ ਬਾਣੀ ਵਿਚ ਇਸ ਤਰ੍ਹਾਂ ਫ਼ੁਰਮਾਉਂਦੇ ਹਨ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥ (ਪੰਨਾ ੪੭੪)*

ਇਸੇ ਤਰ੍ਹਾਂ ਹੀ ਆਪਣਾ ਆਪ ਗੁਆ (ਸਖਤ ਮਿਹਨਤ ਕਰ ਕੇ) ਕੇ ਲੋਕਾਈ ਦਾ ਪਿਆਰ ਤੇ ਸਤਿਕਾਰ ਹਾਸਲ ਕਰਨ ਵਾਲਿਆਂ ਵਿਚ ਸ਼ਾਮਲ ਹੈ ਪੰਥਕ ਢਾਡੀ ਅਤੇ ਉੱਚ ਕੋਟੀ ਦੇ ਸਾਹਿਤਕਾਰ— ਗਿਆਨੀ ਸੋਹਣ ਸਿੰਘ ਸੀਤਲ ਦਾ ਨਾਮ। ਇਹ ਪਿਆਰ ਅਤੇ ਸਤਿਕਾਰ ਕਿਸੇ ਵਿਅਕਤੀ ਵਿਸ਼ੇਸ਼ ਦੀ ਜ਼ਿੰਦਗੀ ਦਾ ਵਡਮੁੱਲਾ ਸਰਮਾਇਆ ਹੁੰਦਾ ਹੈ ਜਿਸ ਨੂੰ ਹਾਸਲ ਕਰਨ ਲਈ ਉਸ ਵਿਅਕਤੀ ਨੂੰ ਵਿਸ਼ੇਸ਼ ਘਾਲਣਾ ਘਾਲਣੀ ਪੈਂਦੀ ਹੈ। ਗਿਆਨੀ ਸੋਹਣ ਸਿੰਘ ਸੀਤਲ ਨੂੰ ਵੀ ਆਮ ਤੋਂ ਖਾਸ ਵਿਅਕਤੀ ਦਾ ਸਫ਼ਰ ਤੈਅ ਕਰਨ ਲਈ ਇੱਕ ਲੰਮੀ ਅਤੇ ਅਣਥੱਕ ਘਾਲਣਾ ਘਾਲਣੀ ਪਈ ਹੈ। ਬਹੁਪਰਤੀ ਸ਼ਖ਼ਸੀਅਤ (ਢਾਡੀ, ਕਵੀ, ਪ੍ਰਚਾਰਕ, ਕਹਾਣੀਕਾਰ, ਗੀਤਕਾਰ,

**ਗਲੀ ਨੰ :੮, ਰਿਸ਼ੀ ਨਗਰ ਐਕਸਟੈਨਸ਼ਨ, ਲੁਧਿਆਣਾ-੧੪੧੦੦੪; ਮੋ: +੯੧੯੪੬੩੧੩੨੨੧੯*

ਨਾਵਲਕਾਰ, ਨਾਟਕਕਾਰ ਅਤੇ ਇੱਕ ਖੋਜੀ ਇਤਿਹਾਸਕਾਰ) ਗਿਆਨੀ ਸੋਹਣ ਸਿੰਘ ਸੀਤਲ ਦਾ ਜਨਮ 7 ਅਗਸਤ, ੧੯੦੯ ਈ. ਨੂੰ ਪਿੰਡ ਕਾਦੀਵਿੰਡ, ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ(ਪਾਕਿਸਤਾਨ) ਵਿਚ ਸ. ਖੁਸ਼ਹਾਲ ਸਿੰਘ ਅਤੇ ਮਾਤਾ ਦਿਆਲ ਕੌਰ ਦੇ ਗ੍ਰਿਹ ਵਿਖੇ ਹੋਇਆ। ਭਾਵੇਂ ਰਸਮੀ ਤਲੀਮ ਹਾਸਲ ਕਰਨ ਲਈ ਸੀਤਲ ਦੇ ਮਨ ਵਿਚ ਇੱਕ ਤੀਬਰ ਤਾਂਘ ਸੀ, ਪਰ ਉਸ ਸਮੇਂ ਸੰਸਥਾਗਤ ਵਿੱਦਿਆ (ਖਾਸ ਕਰਕੇ ਪਿੰਡਾਂ ’ਚ) ਦੀ ਕਾਫੀ ਘਾਟ ਸੀ। ਇਸ ਘਾਟ ਦੇ ਬਾਵਜੂਦ ਵੀ ਉਨ੍ਹਾਂ ਨੇ ਆਪਣੀ ਇਸ ਤਾਂਘ ਨੂੰ ਮੱਠੀ ਨਹੀਂ ਪੈਣ ਦਿੱਤਾ। ਕੁਝ ਵਿਸ਼ੇਸ਼ ਯਤਨਾਂ ਸਦਕਾ ਸੀਤਲ ਜੀ ਨੇ ਆਪਣੇ ਪਿੰਡ ਦੇ ਸਾਧੂ ਹਰੀ ਦਾਸ ਪਾਸੋਂ ਗੁਰਮੁਖੀ ਵਰਨਾਂ ਦੀ ਪਹਿਚਾਣ ਕਰਨੀ ਸਿੱਖ ਲਈ। ਇਸ ਪਹਿਚਾਣ ਨੇ ਉਸ ਦੇ ਹੌਂਸਲੇ ਨੂੰ ਅਜਿਹਾ ਵਧਾਇਆ ਕਿ ਉਹ ਕੁਝ ਵਡੇਰੀ (੧੪ ਸਾਲ ਦੀ) ਉਮਰ ਦਾ ਹੋ ਜਾਣ ਦੇ ਬਾਵਜੂਦ ਵੀ ਗੁਆਂਢੀ ਪਿੰਡ ‘ਵਰਨ’ ਦੀ ਪਾਠਸ਼ਾਲਾ ਵਿਚ ਪ੍ਰਵੇਸ਼ ਕਰ ਗਿਆ। ਪੜ੍ਹਾਈ ਵਿਚ ਉਸ ਦੀ ਲਗਨ ਨੂੰ ਦੇਖਦਿਆਂ ਪਾਠਸ਼ਾਲਾ ਦੇ ਸੰਚਾਲਕਾਂ ਵੱਲੋਂ ਉਸ ਨੂੰ ਕੁਝ ਜਮਾਤਾਂ ਸਾਲਾਂ ਦੀ ਬਜਾਏ ਛਿਮਾਹੀਆਂ ਵਿਚ ਹੀ ਪੂਰੀਆਂ ਕਰਵਾ ਦਿੱਤੀਆਂ। ਉਸਤਾਦ ਲੋਕਾਂ ਵੱਲੋਂ ਮਿਲੇ ਵਿਸ਼ੇਸ਼ ਸਹਿਯੋਗ ਸਦਕਾ ਸੀਤਲ ਹੁਰਾਂ ਨੇ ਮੈਟ੍ਰਿਕ ਪੱਧਰ ਦੀ ਪੜ੍ਹਾਈ ਅੱਵਲ ਦਰਜੇ ਵਿਚ ਰਹਿ ਕੇ ਪਾਸ ਕਰ ਲਈ। ਉਸ ਸਮੇਂ ਮੈਟ੍ਰਿਕ ਵਿਚ ਇਹ ਦਰਜਾ ਕਿਸੇ ਵਿਰਲੇ-ਟਾਵੇਂ ਵਿਦਿਆਰਥੀ ਨੂੰ ਹੀ ਨਸੀਬ ਹੋਇਆ ਕਰਦਾ ਸੀ।

ਇਸ ਸਿੱਖਿਆ ਪ੍ਰਾਪਤੀ ਦੇ (ਅੱਠਵੀਂ ਜਮਾਤ ਵਿਚ) ਦੌਰਾਨ ਹੀ ਗਿਆਨੀ ਸੋਹਣ ਸਿੰਘ ਸੀਤਲ ਦੇ ਮਾਪਿਆਂ ਵੱਲੋਂ ਉਨ੍ਹਾਂ ਨੂੰ ਸਮਾਜਿਕ/ਪਰਵਾਰਿਕ ਜ਼ਿੰਮੇਵਾਰੀ ਦਿੰਦੇ ਹੋਏ ਉਨ੍ਹਾਂ ਦਾ ਵਿਆਹ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਭੜਾਣਾ ਦੀ ਵਸਨੀਕ ਬੀਬੀ ਕਰਤਾਰ ਕੌਰ ਨਾਲ ਕਰ ਦਿੱਤਾ। ਇਨ੍ਹਾਂ ਦੇ ਘਰ ਦੋ ਪੁੱਤਰਾਂ (ਸ. ਰਘਵੀਰ ਸਿੰਘ ਅਤੇ ਸ. ਸੁਰਜੀਤ ਸਿੰਘ) ਅਤੇ ਇੱਕ ਪੁੱਤਰੀ ਨੇ ਜਨਮ ਲਿਆ। ਹੁਣ ਪੜ੍ਹਾਈ-ਲਿਖਾਈ ਦੇ ਨਾਲ-ਨਾਲ ਸੀਤਲ ਜੀ ਨੂੰ ਆਪਣੇ ਘਰ-ਪਰਵਾਰ ਵੱਲ ਵੀ ਵਿਸ਼ੇਸ਼ ਧਿਆਨ ਦੇਣਾ ਪੈਂਦਾ। ਇਸ ਧਿਆਨ ਦੇ ਵੱਧ ਜਾਣ ਕਾਰਨ ਉਨ੍ਹਾਂ ਦਾ ਪੜ੍ਹਾਈ ਵਿਚਲਾ ਧਿਆਨ ਕੁਝ ਪਿੱਛੇ ਪੈਣ ਲੱਗ ਪਿਆ। ਇਸ ਪਿਛੜੇਵੇਂ ਕਾਰਨ ਉਹ ਉਚੇਰੀ ਵਿੱਦਿਆ ਦੇ ਤੌਰ ’ਤੇ ਸਿਰਫ ‘ਗਿਆਨੀ’ ਦਾ ਇਮਤਿਹਾਨ ਹੀ ਪਾਸ ਕਰ ਸਕੇ।

ਗਿਆਨੀ ਸੋਹਣ ਸਿੰਘ ਸੀਤਲ ਕੁਝ ਸਮਾਂ ਆਪਣੇ ਪਿਤਾ-ਪੁਰਖੀ ਕਿੱਤੇ ਖੇਤੀ-ਬਾੜੀ ਨਾਲ ਵੀ ਜੁੜੇ ਰਹੇ। ਇਸ ਕਿੱਤੇ ਨੂੰ ਕਰਦਿਆਂ ਹੀ ਉਨ੍ਹਾਂ ਅੰਦਰ ਕੁਝ ਵੱਖਰਾ ਕਰ ਕੇ ਦਿਖਾਉਣ ਦੀ ਇੱਛਾ ਵੀ ਜਵਾਨ ਹੁੰਦੀ ਗਈ। ਜੋਬਨ ਉੱਤੇ ਆਈ ਉਨ੍ਹਾਂ ਦੀ ਇਸ ਇੱਛਾ ਨੇ ਇੱਕ ਦਿਨ ਉਨ੍ਹਾਂ ਨੂੰ ‘ਢਾਡੀ ਕਲਾ’ ਵੱਲ ਨੂੰ ਮੋੜ ਦਿੱਤਾ। ਇਸ ਮੋੜ ਵੱਲ ਮੁੜਦਿਆਂ ਉਨ੍ਹਾਂ ਨੇ ਆਪਣਿਆਂ ਸਾਥੀਆਂ— ਸ. ਗੁਰਚਰਨ ਸਿੰਘ, ਸ. ਅਮਰੀਕ ਸਿੰਘ ਅਤੇ ਸ. ਹਰਨਾਮ ਸਿੰਘ ਨੂੰ ਨਾਲ ਲੈ ਲਿਆ ਅਤੇ ਲਲਿਆਣੀ ਦੇ ਭਰਾਈ ਬਾਬਾ

ਚਿਰਾਗਦੀਨ ਕੋਲੋਂ ਸਾਰੰਗੀ ਅਤੇ ਢੱਡ ਵਜਾਉਣੀ ਸਿੱਖਣ ਲੱਗ ਪਏ। ਉਸਤਾਦ ਜੀ ਕੋਲੋਂ ਢਾਡੀ-ਕਲਾ ਦੀਆਂ ਬਰੀਕੀਆਂ ਤੋਂ ਚੰਗੀ ਤਰ੍ਹਾਂ ਜਾਣੂ ਹੋ ਕੇ ਗਿਆਨੀ ਸੋਹਣ ਸਿੰਘ ਸੀਤਲ ਦਾ ਢਾਡੀ ਜਥਾ ਦੂਰ-ਦੁਰਾਡੇ ਦੀਵਾਨਾਂ ਵਿਚ ਆਪਣੀ ਹਾਜ਼ਰੀ ਭਰਨ ਲੱਗ ਪਿਆ। ਉਸ ਵਕਤ ਢਾਡੀ ਕਲਾ ਦੇ ਖੇਤਰ ਵਿਚ ਸੋਹਣ ਸਿੰਘ ਘੁੱਕੇਵਾਲੀਆ, ਬਾਬਾ ਕਿਸ਼ਨ ਸਿੰਘ, ਸੋਹਣ ਸਿੰਘ ਭੀਲ਼ਾ ਅਤੇ ਨਿਰਵੈਰ ਸਿੰਘ ਦੁਆਬੀਆ ਆਦਿ ਦੇ ਜਥੇ ਪ੍ਰਮੁੱਖ ਰੂਪ ਵਿਚ ਵਿਚਰ ਰਹੇ ਸਨ। ਸਿੱਖ ਸੰਗਤ ਵਿਚ ਇਨ੍ਹਾਂ ਜਥਿਆਂ ਦੀ ਚੰਗੀ ਭਲ ਸੀ। ਗਿਆਨੀ ਜੀ ਵੱਲੋਂ ਸ੍ਰੋਤਿਆਂ/ਦਰਸ਼ਕਾਂ ਦਾ ਧਿਆਨ ਇਨ੍ਹਾਂ ਜਥਿਆਂ ਵੱਲੋਂ ਹਟਾ ਕੇ ਆਪਣੇ ਵੱਲ ਲਗਾਉਣਾ ਕੋਈ ਸੌਖਾ ਕੰਮ ਨਹੀਂ ਸੀ, ਪਰ ਇਹ ਕਠਿਨ ਕਾਰਜ ਗਿਆਨੀ ਜੀ ਦੇ ਜਥੇ ਨੇ ਥੋੜ੍ਹੇ ਹੀ ਸਮੇਂ ਵਿਚ ਕਰ ਦਿਖਾਇਆ। ਇਸ ਸਫ਼ਲਤਾ ਦੇ ਕਾਰਨਾਂ ਵਿਚ ਸੀਤਲ ਜੀ ਦਾ ਵਧੇਰੇ ਤਲੀਮ-ਯਾਫ਼ਤਾ ਹੋਣਾ ਅਤੇ ਵਿਆਖਿਆ ਦੇ ਨਿਵੇਕਲੇ ਅਤੇ ਨਿਰਾਲੇ ਢੰਗ ਅਪਣਾਉਣਾ ਸੀ। ਦੇਸ਼-ਵਿਦੇਸ਼ ਵਿਚ ਇਸ ਢਾਡੀ ਜਥੇ ਦੀ ਇੰਨੀ ਵਡਿਆਈ ਹੋਈ ਕਿ ਸ਼ਰੀਕਾਂ ਦੀ ਨਫ਼ਰਤ ਵੀ ਪਿਆਰ ਵਿਚ ਬਦਲ ਗਈ। ਗਿਆਨੀ ਸੋਹਣ ਸਿੰਘ ਸੀਤਲ ਨੇ ਆਪਣੇ ਢਾਡੀ ਜਥੇ ਨਾਲ ਲੱਗਭਗ ਛੇ ਦਹਾਕਿਆਂ ਤਕ ਪੰਥ ਅਤੇ ਪੰਜਾਬ ਦੀ ਰੱਜਵੀਂ ਸੇਵਾ ਕੀਤੀ ਤੇ ਲੋਕਾਂ ਨੂੰ ਆਪਣੇ ਵਿਰਸੇ ਤੋਂ ਵਾਕਫ਼ ਕਰਵਾਇਆ।

ਮਨੋਵਿਗਿਆਨੀਆਂ ਨੇ ਕਿਸ਼ੋਰ ਅਵਸਥਾ ਨੂੰ ਇਕ ਤੂਫ਼ਾਨੀ ਅਵਸਥਾ ਮੰਨਿਆ ਹੈ। ਇਸ ਅਵਸਥਾ ਵਿਚ ਜਵਾਨੀ ਅੱਥਰੀ ਹੋ ਜਾਂਦੀ ਹੈ ਅਤੇ ਕਈ ਵਾਰ ਲੀਹੋਂ ਵੀ ਲਹਿ ਜਾਂਦੀ ਹੈ, ਪਰ ਗਿਆਨੀ ਸੋਹਣ ਸਿੰਘ ਸੀਤਲ ਨੇ ਇਸ ਤੂਫ਼ਾਨੀ ਅਵਸਥਾ ਨੂੰ ਠੱਲ੍ਹ ਪਾਉਣ ਲਈ ਕਲਮ ਦਾ ਸਹਾਰਾ ਲੈ ਲਿਆ। ਇਸ ਕਲਮ ਨੇ ਸੀਤਲ ਜੀ ਦੀਆਂ ਭਾਵਨਾਵਾਂ ਨੂੰ ਕਵਿਤਾ ਵਿਚ ਪਰੋ ਦਿੱਤਾ। ਉਨ੍ਹਾਂ ਦੀ ਪਹਿਲੀ ਕਵਿਤਾ ੧੯੨੪ ਈ. ਨੂੰ 'ਅਕਾਲੀ' ਅਖ਼ਬਾਰ ਵਿਚ ਛਪ ਗਈ। ਇਸ ਕਵਿਤਾ ਦੇ ਨਾਲ ਹੀ ਸੀਤਲ ਜੀ ਦੇ ਸਾਹਿਤਕ ਸਫ਼ਰ ਦਾ ਆਗਾਜ਼ ਹੋ ਜਾਂਦਾ ਹੈ। ਇਸ ਸਫ਼ਰ ਦੇ ਸਿੱਟੇ ਵਜੋਂ ਉਨ੍ਹਾਂ ਨੇ ਇੱਕ ਕਾਵਿ ਸੰਗ੍ਰਹਿ 'ਸੱਜਰੇ ਹੰਝੂ' ਪੰਜਾਬੀ ਸਾਹਿਤ ਦੀ ਝੋਲੀ ਵਿਚ ਪਾ ਦਿੱਤਾ। ਕਵਿਤਾ ਦੇ ਨਾਲ-ਨਾਲ ਗਿਆਨੀ ਸੋਹਣ ਸਿੰਘ ਸੀਤਲ ਨੇ ਕੁਝ ਕਹਾਣੀਆਂ ਵੀ ਲਿਖੀਆਂ, ਜਿਨ੍ਹਾਂ ਵਿਚ— 'ਕਦਰਾਂ ਬਦਲ ਗਈਆਂ', 'ਅਜੇ ਦੀਵਾ ਬਲ ਰਿਹਾ ਸੀ' ਅਤੇ 'ਜੇਬ ਕੱਟੀ ਗਈ' ਕਾਫੀ ਚਰਚਿਤ ਹੋਈਆਂ ਹਨ। ਇਹ ਸਿਰਜਣਾ ਭਾਵੇਂ ਉਨ੍ਹਾਂ ਦੇ ਸਾਹਿਤਕ ਜੀਵਨ ਦੇ ਪ੍ਰਾਇਮਰੀ ਪੜਾਅ ਦੀ ਹੀ ਸੀ, ਪਰ ਉਨ੍ਹਾਂ ਦੇ ਚੰਗੇਰੇ ਅਤੇ ਪਕੇਰੇ ਕੱਲ ਨੂੰ ਤਸਦੀਕ ਕਰਦੀ ਸੀ।

ਇਕ ਨਾਵਲਕਾਰ ਦੇ ਤੌਰ 'ਤੇ ਵੀ ਗਿਆਨੀ ਸੋਹਣ ਸਿੰਘ ਸੀਤਲ ਦੀ ਪੰਜਾਬੀ ਸਾਹਿਤ ਅਤੇ ਸੱਭਿਆਚਾਰ ਨੂੰ ਮਹਾਨ ਦੇਣ ਰਹੀ ਹੈ। ਉਨ੍ਹਾਂ ਦੁਆਰਾ ਲਿਖੇ ਨਾਵਲਾਂ ਦੀ ਤਾਦਾਦ ਦੋ ਦਰਜਨਾਂ ਦੇ ਕਰੀਬ ਬਣਦੀ ਹੈ। ਸੈਕੰਡਰੀ ਜਮਾਤਾਂ ਨੂੰ ਇਕ ਪਾਠਕ੍ਰਮ

ਦੇ ਤੌਰ ’ਤੇ ਪੜ੍ਹਾਇਆ ਗਿਆ ਉਨ੍ਹਾਂ ਦਾ ਨਾਵਲ ‘ਤੂਤਾਂ ਵਾਲਾ ਖੂਹ’ ਆਪਣੀ ਮਿਸਾਲ ਆਪ ਹੈ ਜੋ ਦੇਸ਼ ਦੀ ਵੰਡ ਨੂੰ ਕਰੁਣਾਮਈ ਢੰਗ ਨਾਲ ਬਿਆਨ ਕਰਦਾ ਹੈ। ‘ਜੁੱਗ ਬਦਲ ਗਿਆ’ ਸੀਤਲ ਦਾ ਇੱਕ ਹੋਰ ਚਰਿਚਤ ਨਾਵਲ ਹੈ ਜਿਸ ਨੂੰ ੧੯੭੪ ਈ. ਵਿਚ ਭਾਰਤੀ ਸਾਹਿਤ ਅਕਾਦਮੀ ਵੱਲੋਂ ਪੁਰਸਕਾਰਿਤ ਕੀਤਾ ਗਿਆ ਸੀ। ਇਨ੍ਹਾਂ ਦੋ ਨਾਵਲਾਂ ਤੋਂ ਛੁੱਟ ‘ਮੁੱਲ ਦਾ ਮਾਸ’, ‘ਜੰਗ ਜਾਂ ਅਮਨ’, ‘ਈਚੋਗਿਲ ਦੀ ਨਹਿਰ ਤੱਕ’, ‘ਵਿਜੋਗਣ’, ਅਤੇ ‘ਅੰਨ੍ਹੀ ਸੁੰਦਰਤਾ’ ਆਦਿ ਸੀਤਲ ਦੁਆਰਾ ਰਚਿਤ ਅਜਿਹੇ ਨਾਵਲ ਹਨ ਜਿਨ੍ਹਾਂ ਨੇ ਪੰਜਾਬੀ ਬੋਲੀ ਅਤੇ ਸਾਹਿਤ ਦਾ ਮਾਣ ਵਧਾਇਆ ਹੈ।

ਸੀਤਲ ਜੀ ਦੇ ਨਾਵਲਾਂ ਦੀ ਇਹ ਵੀ ਇਕ ਵਿਸ਼ੇਸ਼ਤਾ ਰਹੀ ਹੈ ਕਿ ਉਨ੍ਹਾਂ ਦੇ ਨਾਵਲਾਂ ਦੇ ਪਾਤਰ ਕਿਸੇ ਕਲਪਨਾ ਦੇ ਕਾਰਖਾਨੇ ਵਿਚ ਤਿਆਰ ਨਾ ਹੋ ਕੇ ਹਕੀਕੀ ਹਲਾਤਾਂ ’ਚੋਂ ਉਪਜਦੇ ਹਨ।

ਇਕ ਖੋਜੀ(ਸਿੱਖ) ਇਤਿਹਾਸਕਾਰ ਦੇ ਤੌਰ ’ਤੇ ਗਿਆਨੀ ਸੋਹਣ ਸਿੰਘ ਸੀਤਲ ਦਾ ਅਹਿਮਤਰੀਨ ਸਥਾਨ ਹੈ। ਉਨ੍ਹਾਂ ਨੇ ਪਹਿਲਾਂ ਆਪ ਨਿੱਠ ਕੇ ਸਿੱਖ ਇਤਿਹਾਸ ਦਾ ਵਿਸ਼ਲੇਸ਼ਣ ਕੀਤਾ ਤੇ ਬਾਅਦ ਵਿਚ ਕੁਝ ਨਵੀਆਂ ਛੋਹਾਂ ਦੇ ਕੇ ਕਿਤਾਬੀ ਰੂਪ ਵਿਚ ਮੁੜ ਪ੍ਰਕਾਸ਼ਿਤ ਕਰਵਾਇਆ। ਉਨ੍ਹਾਂ ਦੇ ਇਸ ਉਪਰਾਲੇ ਨੇ ਜਿੱਥੇ ਸਿੱਖ ਇਤਿਹਾਸ ਬਾਰੇ ਪਾਏ ਜਾਂਦੇ ਕੁਝ ਭਰਮ-ਭੁਲੇਖਿਆਂ ਨੂੰ ਦੂਰ ਕੀਤਾ, ਉੱਥੇ ਸਿੱਖ ਇਤਿਹਾਸ ਨੂੰ ਨਵੀਂ ਦਿੱਖ ਵੀ ਪ੍ਰਦਾਨ ਕੀਤੀ। ਸੀਤਲ ਜੀ ਦੀਆਂ ਇਤਿਹਾਸਿਕ ਲਿਖਤਾਂ ਵਿਚ ‘ਸਿੱਖ ਰਾਜ ਕਿਵੇਂ ਗਿਆ’ ਸ਼ਾਹਕਾਰ ਰਚਨਾ ਮੰਨੀ ਜਾਂਦੀ ਹੈ। ‘ਦੁਖੀਏ ਮਾਂ ਪੁੱਤ’ ‘ਬਾਬਾ ਬੰਦਾ ਸਿੰਘ ਸ਼ਹੀਦ’, ‘ਸਿੱਖ ਮਿਸਲਾਂ ਤੇ ਸਰਦਾਰ ਘਰਾਣੇ’, ‘ਸਿੱਖ ਰਾਜ ਅਤੇ ਸ਼ੇਰੇ ਪੰਜਾਬ’ ਅਤੇ ‘ਸਿੱਖ ਸ਼ਹੀਦ ਅਤੇ ਯੋਧੇ’ ਉਸ ਦੀਆਂ ਵਰਣਨਯੋਗ ਇਤਿਹਾਸਿਕ ਪੁਸਤਕਾਂ ਹਨ।

ਗਿਆਨੀ ਸੋਹਣ ਸਿੰਘ ਸੀਤਲ ਦਾ ਵਧੇਰੇ ਤਪੱਸਵੀ ਅਤੇ ਖੋਜ-ਭਰਪੂਰ ਕੰਮ ‘ਸਿੱਖ ਇਤਿਹਾਸ ਦੇ ਸੋਮੇ’, (ਪੰਜ ਜਿਲਦਾਂ) ਹਨ। ਸੀਤਲ ਹੁਰਾਂ ਦੀ ਇਸ ਤਪੱਸਿਆ ਨੇ ਸਿੱਖ ਇਤਿਹਾਸ ਨੂੰ ਕਾਫੀ ਹੱਦ ਤਕ ਸਰਲਤਾ ਅਤੇ ਸ਼ੁੱਧਤਾ ਪ੍ਰਦਾਨ ਕੀਤੀ ਹੈ।

ਉਪਰੋਕਤ ਚਰਚਾ ਨੂੰ ਧਿਆਨ ਵਿਚ ਰੱਖਦਿਆਂ ਅਸੀਂ ਇਹ ਸਮਝਦੇ ਹਾਂ ਕਿ ਗਿਆਨੀ ਸੋਹਣ ਸਿੰਘ ਸੀਤਲ ਵਰਗੇ ਬਹੁਪੱਖੀ ਪ੍ਰਤਿਭਾ ਦੇ ਮਾਲਿਕ ਅਤੇ ਨੇਕ-ਦਿਲ ਵਿਅਕਤੀ ਵਿਰਲੇ ਹੀ ਪੈਦਾ ਹੁੰਦੇ ਹਨ।ਪੰਥ ਦਾ ਅਮੋਲਕ ਢਾਡੀ ਅਤੇ ਪੰਜਾਬੀ ਸਾਹਿਤ ਦਾ ਅਮਿੱਟ ਹਸਤਾਖ਼ਰ ਗਿਆਨੀ ਸੋਹਣ ਸਿੰਘ ਸੀਤਲ ਆਪਣਾ ਨੌਂ ਦਹਾਕਿਆਂ ਦਾ ਜੀਵਨ-ਪੰਧ ਮੁਕਾ ਕੇ ਅਖੀਰ ੨੩ ਸਤੰਬਰ, ੧੯੯੮ ਈ.ਵਾਲੇ ਦਿਨ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਆਖ ਗਿਆ।ਸੀਤਲ ਜੀ ਦੇ ਆਪਣੇ ਬੋਲ ਸਨ:-

*ਸੀਤਲ ਸਦਾ ਜਹਾਨ ਜੀਂਵਦਾ ਏ, ਜੀਹਦਾ ਮਰ ਗਿਆਂ ਦੇ ਪਿੱਛੋਂ ਜੱਸ ਹੋਵੇ।*

■

# ਸੰਪੂਰਨਤਾ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ

*-ਸ. ਬਲਵੰਤ ਸਿੰਘ ਤੇਗ*

*ਸਾਬੋ ਕੀ ਤਲਵੰਡੀ ਦੇ ਭਾਗ ਜਾਗੇ, ਕਮਰਕੱਸਾ ਸੀ ਖੋਲ੍ਹਿਆ ਆਣ ਸਤਿਗੁਰ।*
*ਜੰਗਾਂ, ਜੁਧਾਂ ਤੋਂ ਵਿਹਲਿਆਂ ਹੋ ਕੇ ਤੇ, ਏਥੇ ਵੰਡਿਆ ਰੱਬੀ-ਗਿਆਨ ਸਤਿਗੁਰ।*
*ਏਥੇ ਵਿੱਦਿਆ ਦੀ ਖੋਲ੍ਹ ਟਕਸਾਲ ਦਿੱਤੀ, ਦਿੱਤੇ ਵਰ ਨੇ ਕਈ ਮਹਾਨ ਸਤਿਗੁਰ।*
*ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਹੱਥੀਂ, ਪੈਦਾ ਸੂਰਮੇ ਕੀਤੇ ਬਲਵਾਨ ਸਤਿਗੁਰ।*
*੯ ਮਹੀਨੇ ਤੇ ੯ ਦਿਨ ਰਹੇ ਏਥੇ, ਕੀਤਾ ਸਿੱਖੀ ਦਾ ਬੜਾ ਪਰਚਾਰ ਸਤਿਗੁਰ।*
*ਆਸਾਂ ਪੂਰੀਆਂ ਕਰਦੇ ਸੀ ਦਿਲਾਂ ਦੀਆਂ, ਕਰਦੇ ਸਭ ਨਾਲ ਦਿਲੋਂ ਪਿਆਰ ਸਤਿਗੁਰ।*

*ਕਿਹਾ ਸਿੰਘਾਂ ਨੇ ਸਾਡੀ ਇਸ ਆਤਮਾ 'ਤੇ, ਰੱਬੀ-ਰੰਗ ਚੜ੍ਹਾਓ ਦਸਮੇਸ਼ ਜੀਓ।*
*ਅਰਜਨ ਗੁਰੂ ਜੀ ਨੇ ਬੀੜ ਰਚੀ ਜਿਹੜੀ, ਓਹਦੇ ਦਰਸ਼ ਕਰਵਾਓ ਦਸਮੇਸ਼ ਜੀਓ।*
*ਘੁੰਮਣਘੇਰ ਵਿੱਚੋਂ ਸਾਡੀ ਜ਼ਿੰਦਗੀ ਦੀ, ਬੇੜੀ ਪਾਰ ਲਗਾਓ ਦਸਮੇਸ਼ ਜੀਓ।*
*ਤੁਸੀਂ ਕਿਰਪਾ-ਨਿਧਾਨ ਹੋ ਕਰੋ ਕਿਰਪਾ, ਇਹ ਕਰਮ ਕਮਾਓ ਦਸਮੇਸ਼ ਜੀਓ।*
*ਧੀਰਮਲੀਆਂ ਬੀੜ ਨੂੰ ਸਾਂਭਿਆ ਏ, ਸਿੰਘੋਂ ਉਸ ਤੋਂ ਤੁਸੀਂ ਲਿਆਓ ਜਾ ਕੇ।*
*ਕਹਿਣਾ ਭੇਜਿਆ, ਗੁਰੂ ਗੋਬਿੰਦ ਸਿੰਘ ਨੇ, ਸੂਰਬੀਰੋ! ਇਹ ਹੁਕਮ ਸੁਣਾਓ ਜਾ ਕੇ।*

*ਧੀਰਮਲੀਆਂ ਕੋਲ ਜਾ ਸਿੰਘ ਪੁੱਜੇ, ਜਾ ਕੇ ਗੁਰਾਂ ਦਾ ਹੁਕਮ ਸੁਨਾਉਣ ਲੱਗੇ।*
*ਰੱਬੀ ਬਾਣੀ ਦਾ ਅਸਾਂ ਹੈ ਦਰਸ਼ ਕਰਨਾ, ਬਾਰ-ਬਾਰ ਸੀ ਇਉਂ ਫੁਰਮਾਉਣ ਲੱਗੇ।*
*ਗੁਰਾਂ ਬੀੜ ਮੰਗਵਾਈ ਹੈ ਕਰੋ ਕਿਰਪਾ, ਧੀਰਮਲੀਆਂ ਤਾਈਂ ਸਮਝਾਉਣ ਲੱਗੇ।*
*ਅਸਾਂ ਪਰਤਣਾ ਛੇਤੀ, ਨਾ ਲਾਓ ਦੇਰੀ, ਕਿਉਂ ਸਾਡੇ ਤੋਂ ਮੁਖ ਭਵਾਉਣ ਲੱਗੇ।*
*ਧੀਰਮਲੀਆਂ ਗ਼ੁੱਸੇ 'ਚ ਕਿਹਾ ਏਦਾਂ, ਜੇ ਉਹ ਗੁਰੂ ਹੈ ਬੀੜ ਤਿਆਰ ਕਰ ਲਏ।*
*ਕਿਸੇ ਹੀਲੇ ਵੀ ਬੀੜ ਨਹੀਂ ਅਸਾਂ ਦੇਣੀ, ਦਿਲ ਆਪਣੇ ਵਿਚ ਵਿਚਾਰ ਕਰ ਲਏ।*

*ਦੂਰ ਕਰਨ ਲਈ ਭਰਮ-ਭੁਲੇਖਿਆਂ ਨੂੰ, ਆਖਰ ਉਹਨਾਂ ਨੇ ਸੋਚ ਵਿਚਾਰ ਕੀਤੀ।*
*ਹਾਲ ਗੁਰੂ ਨੂੰ ਸਿੰਘਾਂ ਨੇ ਆ ਦੱਸਿਆ, ਦਸਮੇਂ ਪਾਤਸ਼ਾਹ ਇਉਂ ਵਿਚਾਰ ਕੀਤੀ।*
*ਅੰਤਰ-ਧਿਆਨ ਹੋ ਕੇ ਬਾਣੀ ਰਚੀ ਸਤਿਗੁਰ, ਬੜੀ ਸ਼ਰਧਾ ਨਾਲ ਬੀੜ ਤਿਆਰ ਕੀਤੀ।*
*ਮਨੀ ਸਿੰਘ ਤੋਂ ਬਾਣੀ ਲਿਖਵਾਈ ਸਾਰੀ, ਸੇਵਾ ਦੀਪ ਸਿੰਘ ਨੇ ਬੇ-ਸ਼ੁਮਾਰ ਕੀਤੀ।*

**ਮਾਰਫਤ ਸ. ਜਸਬੀਰ ਸਿੰਘ ਤੇਗ, # ੪੨੩੪ ਕੋਟ ਬਾਬਾ ਦੀਪ ਸਿੰਘ ਗਲੀ ਨੰ: ੬, ਸ੍ਰੀ ਅੰਮ੍ਰਿਤਸਰ। ਮੋ:+੯੧੯੮੮੯੬-੪੭੨੨੫*

ਪਿਤਾ ਤੇਗ ਬਹਾਦਰ ਦੀ ਚਾੜ੍ਹ ਬਾਣੀ, ਕਿਰਪਾ-ਨਿਧ ਨੇ ਕਿਰਪਾ ਅਪਾਰ ਕੀਤੀ।
ਗੁਰੂ ਗ੍ਰੰਥ ਦੀ ਬੀੜ ਸੰਪੂਰਨ ਕਰ ਕੇ, ਦਸਮ ਪਾਤਸ਼ਾਹ ਫੇਰ ਅਰਦਾਸ ਕੀਤੀ।
ਕਰੋ ਦਰਸ਼ ਸ਼ਰਧਾਲੂਓ! ਰੱਜ-ਰੱਜ ਕੇ, ਪੂਰੀ ਸਿੰਘਾਂ ਦੀ ਇਸ ਤਰ੍ਹਾਂ ਆਸ ਕੀਤੀ।
ਕਿਹਾ ਸਿੰਘਾਂ ਨੇ ਅਰਥ ਸੁਣਾਓ ਦਾਤਾ! ਸੁਣ ਕੇ ਸਿੰਘਾਂ ਦੀ ਰੰਗੀ ਗਈ ਆਤਮਾ ਸੀ।
ਮੁਕ ਗਏ ਚੌਰਾਸੀ ਦੇ ਗੇੜਾ ਸਾਰੇ, ਹੋਇਆ ਦੁਖਾਂ ਕਲੇਸ਼ਾਂ ਦਾ ਖ਼ਾਤਮਾ ਸੀ।
ਬਹਿੰਦੇ ਆਣ ਕੇ ਸੀ ਸਤਿਸੰਗ ਅੰਦਰ, ਪੂਜਨੀਕ ਕਈ ਪਰਮ ਮਹਾਤਮਾ ਸੀ।
ਦਸਮ ਪਿਤਾ ਜਾਂ ਅਰਥ ਉਚਾਰਦੇ ਸੀ, ਸੁਣ ਕੇ ਮੁਗਧ ਹੋ ਜਾਂਦੇ ਧਰਮਾਤਮਾ ਸੀ।
ਹੋਈ ਦਮਦਮੀ ਬੀੜ ਮਸ਼ਹੂਰ ਜੱਗ 'ਤੇ, ਇਸ ਨੂੰ ਵਿੱਦਿਆ ਦਾ ਕੇਂਦਰ ਜਾਨਿਆ ਏ।
ਕਾਂਸ਼ੀ ਗੁਰੂ ਦੀ ਤੋਂ, ਕਈ ਟਕਸਾਲਾਂ ਤੁਰੀਆਂ, ਪੰਜਵਾਂ ਤਖ਼ਤ ਕਹਿ ਪੰਥ ਸਨਮਾਨਿਆ ਏ।

ਪੰਥ ਖ਼ਾਲਸਾ ਸਾਰਾ ਹੋ ਇਕੱਤਰ, ਅੱਜ ਸੰਪੂਰਨਤਾ ਦਿਵਸ ਮਨਾ ਰਿਹਾ ਏ।
ਜਿਸ ਨੇ ਧਰਮ ਲਈ ਵਾਰ ਸਰਬੰਸ ਦਿੱਤਾ, ਗੀਤ ਪਿਤਾ ਦਸਮੇਸ਼ ਦੇ ਗਾ ਰਿਹਾ ਏ।
ਸਿੱਖ-ਪੰਥ ਪਿਆਰਾ ਚੜ੍ਹਦੀ ਕਲਾ ਵਾਲੇ, ਜੱਗ ਦੇ ਵਿਚ ਜੈਕਾਰੇ ਗਜਾ ਰਿਹਾ ਏ।
ਇਹ ਭਲਾ ਸਰਬੱਤ ਦਾ ਮੰਗਦਾ ਏ, ਸਿੱਖੀ ਥਾਂ-ਥਾਂ ਨਿਸ਼ਾਨ ਝੁਲਾ ਰਿਹਾ ਏ।
ਸਤਿਕਾਰ ਗੁਰੂ ਗ੍ਰੰਥ ਜੀ ਦਾ ਸਦਾ ਕਰਦਾ, ਸੀਸ ਏਸ ਦੇ ਅੱਗੇ ਝੁਕਾਂਵਦਾ ਏ।
ਅਣਖ ਨਾਲ ਜਿਉਂਦਾ ਅਣਖ ਨਾਲ ਮਰਦਾ, ਪੰਥ-ਖਾਲਸਾ ਤਾਹੀਓਂ ਸਦਾਂਵਦਾ ਏ।
■

# ਗੁਰਬਾਣੀ ਦੀ ਮਹਾਨਤਾ

-ਸ. ਕਰਮਜੀਤ ਸਿੰਘ ਨੂਰ*

ਗੁਰਬਾਣੀ ਦੇ ਵਿਚ ਮਿਠਾਸ ਏਨੀ,
ਕਿ ਕੁੱਲ ਮਿੱਠੀਆਂ ਸ਼ੈਆਂ ਨੂੰ ਮਾਤ ਪਾਉਂਦੀ।
ਰਿੱਧੀਆਂ ਸਿੱਧੀਆਂ ਰੁਲਦੀਆਂ ਫ਼ਿਰਨ ਓਥੇ,
ਜਿੱਥੇ ਕਿਰਨ ਇਸ ਨੂਰ ਦੀ ਝਾਤ ਪਾਉਂਦੀ।
ਕੁੱਲ ਨੇਹਮਤਾਂ ਬਰਕਤਾਂ ਬਖ਼ਸ਼ਦੀ ਹੈ,
ਰੱਬੀ ਰਹਿਮਤਾਂ ਭਰੀ ਬਰਸਾਤ ਪਾਉਂਦੀ।
ਬਾਣੀ ਕਦੇ ਨਹੀਂ ਨਫ਼ਰਤ ਦੀ ਗੱਲ ਕਰਦੀ,
ਜਦ ਵੀ ਪਾਉਂਦੀ ਪਿਆਰ ਦੀ ਬਾਤ ਪਾਉਂਦੀ।
■

*#੩/੬੧, ਗਾਰਡਨ ਕਲੋਨੀ, ਗੁਰੂ ਤੇਗ ਬਹਾਦਰ ਨਗਰ, ਜਲੰਧਰ—੧੪੪੦੧੪; ਮੋ: +੯੧੯੮੧੫੦-੨੩੯੭੦

# ਤੂੰ ਰੁਕਣਾ ਨਹੀਂ ਸਿੱਖਿਆ

*-ਸ. ਬਿਕ੍ਰਮਜੀਤ ਸਿੰਘ 'ਬਟਾਲਵੀ'*

*ਤੂੰ ਰੁਕਣਾ ਨਹੀਂ ਸਿੱਖਿਆ, ਤੂੰ ਝੁਕਣਾ ਨਹੀਂ ਸਿੱਖਿਆ,*
*ਮੁੱਲ ਸਿਰਾਂ ਦੇ ਪਵਾਏ, ਪਰ ਵਿਕਣਾ ਨਹੀਂ ਸਿੱਖਿਆ।*
*ਬਿਨਾ ਸੀਸ ਲੜਿਆ, ਤੂੰ ਖੋਪਰ ਲੁਹਾਏ,*
*ਬੰਦ ਬੰਦ ਕਟਵਾਏ, ਦੋ ਫਾੜ ਸੀ ਕਰਾਏ,*
*ਦੋ ਧਾਰੀ ਤਲਵਾਰ ਉੱਤੇ ਨੱਚਣਾ ਤੂੰ ਸਿੱਖਿਆ,*
*ਤੂੰ ਰੁਕਣਾ ਨਹੀਂ ............।*
*ਦੇਗਾਂ ਦੇ ਵਿਚ ਤੂੰ ਉਬਾਲੇ ਸੀ ਖਾਂਦਾ,*
*ਚਰਖੜੀਆਂ ਦੇ ਉਤੇ ਸ਼ੁਕਰ ਓਸ ਦਾ ਮਨਾਂਦਾ,*
*ਰੂੰ ਵਿਚ ਲਿਪਟਿਆ, ਤਨ ਆਪਣਾ ਜਲਾਂਦਾ,*
*ਸਿੱਖੀ ਕੇਸਾਂ-ਸਵਾਸਾਂ ਦੇ ਨਾਲ, ਨਿਭਾਉਣਾ ਤੂੰ ਸਿੱਖਿਆ,*
*ਤੂੰ ਰੁਕਣਾ ਨਹੀਂ ............।*
*ਖੰਨੀ ਖੰਨੀ ਉਤੇ ਗੁਜ਼ਾਰਾ ਸੀ ਕੀਤਾ,*
*ਪਾਣੀ ਦੇ ਬਜਾਏ ਖ਼ੂਨ ਆਪਣਾ ਸੀ ਪੀਤਾ,*
*ਟੋਟੇ ਟੋਟੇ ਕਰਵਾਏ, ਗਲ਼ ਹਾਰ ਸੀ ਪਵਾਏ,*
*ਮਾਂ! ਮੰਨੀ ਨਾ ਈਨ ਵੈਰੀ ਤੋਂ, ਤੂੰ ਡੋਲਣਾ ਨੀ ਸਿੱਖਿਆ,*
*ਤੂੰ ਰੁਕਣਾ ਨਹੀਂ ............।*
*ਗੜ੍ਹੀ ਕੱਚੀ ਚਮਕੌਰ ਦੀ, ਨੀਂਹ ਪੱਕੀ ਸਰਹਿੰਦ ਦੀ,*
*ਨਿੱਕੀਆਂ ਜਿੰਦਾਂ ਵੱਡੇ ਸਾਕੇ ਵੇਖ, ਰੂਹ ਜਾਲਮਾਂ ਦੀ ਕੰਬਦੀ*
*ਬੋਲੇ ਸੋ ਨਿਹਾਲ ਦਾ ਜੈਕਾਰਾ ਗੱਜਾਉਣਾ ਤੂੰ ਸਿੱਖਿਆ,*
*ਤੂੰ ਰੁਕਣਾ ਨਹੀਂ ............।*
*ਜੇ ਰਹੀਏ ਰਹਿਤ ਵਿਚ ਨਿਆਰੇ, ਤਾਂ ਕੌਮ ਕਦੇ ਵੀ ਨਾ ਹਾਰੇ,*
*ਮਨ ਦੀ ਮੈਲ ਦੂਰ ਕਰ, ਗੁਰਬਾਣੀ ਲੜ ਲੱਗੀਏ ਸਾਰੇ*
*ਨਾਮ ਜਪਣਾ, ਵੰਡ ਛਕਣਾ, ਕਿਰਤ ਕਰਨਾ 'ਬਟਾਲਵੀ' ਤੂੰ ਸਿੱਖਿਆ*
*ਤੂੰ ਰੁਕਣਾ ਨਹੀਂ ਸਿੱਖਿਆ, ਤੂੰ ਝੁਕਣਾ ਨਹੀਂ ਸਿੱਖਿਆ,*
*ਮੁੱਲ ਸਿਰਾਂ ਦੇ ਪਵਾਏ, ਪਰ ਵਿਕਣਾ ਨਹੀਂ ਸਿੱਖਿਆ।* ■

*#੧੨੦, ਰੋਸ਼ਨ ਵਿਹਾਰ, ਬਾਉਲੀ ਇੰਦਰਜੀਤ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ. +੯੧੯੮੫੫੨੭੩੧੪੩*




# ਸਿੱਖ ਆਗੂਆਂ ਨੇ ਸ਼ਿਲਾਂਗ 'ਚ ਸਿੱਖਾਂ ਦੇ ਉਜਾੜੇ ਦਾ ਮਾਮਲਾ ਮੇਘਾਲਿਆ ਦੇ ਮੁੱਖ ਮੰਤਰੀ ਪਾਸ ਉਠਾਇਆ

ਸ੍ਰੀ ਅੰਮ੍ਰਿਤਸਰ, ੧੯ ਜੂਨ ; ਮੇਘਾਲਿਆ ਦੀ ਰਾਜਧਾਨੀ ਸ਼ਿਲਾਂਗ ਵਿਚ ਵੱਸਦੇ ਪੰਜਾਬੀਆਂ ਅਤੇ ਖ਼ਾਸਕਰ ਸਿੱਖਾਂ ਦੇ ਉਜਾੜੇ ਦੇ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਸਾਂਝੇ ਵਫ਼ਦ ਨੇ ਮੇਘਾਲਿਆ ਦੇ ਮੁੱਖ ਮੰਤਰੀ ਸ੍ਰੀ ਕੋਨਾਰਡ ਸੰਗਮਾਂ ਨਾਲ ਮੁਲਾਕਾਤ ਕੀਤੀ ਹੈ। ਦਿੱਲੀ 'ਚ ਉਨ੍ਹਾਂ ਦੀ ਰਿਹਾਇਸ਼ ਵਿਖੇ ਕੀਤੀ ਮੁਲਾਕਾਤ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਕੇਂਦਰੀ ਮੰਤਰੀ ਬੀਬਾ ਹਰਸਿਮਰਤ ਕੌਰ ਬਾਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਹਰਪਾਲ ਸਿੰਘ ਜੱਲ੍ਹਾ, ਦਿੱਲੀ ਕਮੇਟੀ ਦੇ ਪ੍ਰਧਾਨ ਸ. ਮਨਜਿੰਦਰ ਸਿੰਘ ਸਿਰਸਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ਼ਿਲਾਂਗ ਦੇ ਸਿੱਖ ਆਗੂ ਸ. ਗੁਰਜੀਤ ਸਿੰਘ ਤੇ ਬੀਬੀ ਰਣਜੀਤ ਕੌਰ ਆਦਿ ਮੌਜੂਦ ਸਨ। ਇਸ ਤੋਂ ਇਲਾਵਾ ਬੈਠਕ ਵਿਚ ਮੇਘਾਲਿਆ ਸਰਕਾਰ ਦੇ ਕੁਝ ਮੰਤਰੀ ਵੀ ਹਾਜ਼ਰ ਰਹੇ।

ਮੇਘਾਲਿਆ ਦੇ ਮੁੱਖ ਮੰਤਰੀ ਸ੍ਰੀ ਸੰਗਮਾਂ ਨਾਲ ਮੁਲਾਕਾਤ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫ਼ਦ ਵੱਲੋਂ ਸ਼ਿਲਾਂਗ ਦੇ ਸਿੱਖਾਂ ਦੀਆਂ ਮੌਜੂਦਾ ਸਮੱਸਿਆਵਾਂ ਹੱਲ ਕਰਨ ਦਾ ਮਾਮਲਾ ਉਠਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਮੀਡੀਆ ਸ. ਪਰਮਜੀਤ ਸਿੰਘ ਸਰੋਆ ਵੱਲੋਂ ਦਿੱਤੀ ਗਈ ਜਾਣਕਾਰੀ ਅਨੁਸਾਰ ਵਫ਼ਦ ਮੈਂਬਰਾਂ ਨੇ ਮੁੱਖ ਮੰਤਰੀ ਨੂੰ ਅਪੀਲ ਕੀਤੀ ਕਿ ੨੦੦ ਸਾਲ ਤੋਂ ਵੱਸ ਰਹੇ ਸਿੱਖਾਂ 'ਤੇ ਉਜਾੜੇ ਦੀ ਤਲਵਾਰ ਕਾਰਨ ਉਹ ਸਹਿਮ ਵਿਚ ਹਨ, ਜਿਸ ਦਾ ਸੰਜੀਦਗੀ ਨਾਲ ਹੱਲ ਕਰਨਾ ਸਰਕਾਰ ਦੀ ਜ਼ਿੰਮੇਵਾਰੀ ਹੈ। ਇਸ ਦੌਰਾਨ ਮੇਘਾਲਿਆ ਦੇ ਮੁੱਖ ਮੰਤਰੀ ਸ੍ਰੀ ਸੰਗਮਾਂ ਨੇ ਵਫ਼ਦ ਨੂੰ ਭਰੋਸਾ ਦਿੱਤਾ ਕਿ ਸੂਬੇ ਅੰਦਰ ਵੱਸਦੇ ਹਰ ਵਰਗ ਦੇ ਲੋਕਾਂ ਦੇ ਜਾਨ-ਮਾਲ ਦੀ ਰੱਖਵਾਲੀ ਸਰਕਾਰ ਦਾ ਮੁੱਢਲਾ ਫ਼ਰਜ਼ ਹੈ। ਉਨ੍ਹਾਂ ਆਖਿਆ ਕਿ ਸੂਬੇ ਅੰਦਰ ਵੱਸਦੇ ਸਿੱਖਾਂ ਨੂੰ ਡਰਨ ਦੀ ਲੋੜ ਨਹੀਂ ਹੈ, ਕਿਉਂਕਿ ਸਰਕਾਰ ਉਨ੍ਹਾਂ ਦੇ ਮਸਲੇ ਨੂੰ ਲੈ ਕੇ ਸੰਜੀਦਾ ਹੈ। ਉਨ੍ਹਾਂ ਵਫ਼ਦ ਮੈਂਬਰਾਂ ਨੂੰ ਦੱਸਿਆ ਕਿ ਜਿੱਥੇ ਇਹ ਮਾਮਲਾ ਕੋਰਟ ਵਿਚ ਸੁਣਵਾਈ ਅਧੀਨ ਹੈ, ਉੱਥੇ ਹੀ ਸਰਕਾਰ ਵੱਲੋਂ ਵੀ ਉਪ ਮੁੱਖ ਮੰਤਰੀ ਦੀ ਅਗਵਾਈ ਵਿਚ ਇਕ ਉੱਚ ਪੱਧਰੀ ਕਮੇਟੀ ਬਣਾਈ ਗਈ ਹੈ। ਇਹ ਕਮੇਟੀ ਮਾਮਲੇ ਨੂੰ ਲੈ ਕੇ ਨਿਰੰਤਰ ਕਾਰਜ ਕਰ ਰਹੀ ਹੈ ਅਤੇ ਉਨ੍ਹਾਂ ਦਾ ਯਤਨ ਹੈ ਕਿ ਇਸ ਦਾ ਜਲਦੀ ਹੱਲ ਕੱਢ ਲਿਆ ਜਾਵੇਗਾ। ਵਫ਼ਦ ਮੈਂਬਰਾਂ ਵੱਲੋਂ ਸ਼ਿਲਾਂਗ ਦੇ ਸਿੱਖਾਂ ਨੂੰ ਮਿਲੀ ਧਮਕੀ ਸਬੰਧੀ ਮੁੱਖ ਮੰਤਰੀ ਨਾਲ ਕੀਤੀ ਗੱਲਬਾਤ 'ਤੇ ਉਨ੍ਹਾਂ ਆਖਿਆ ਕਿ ਸੂਬੇ ਅੰਦਰ ਵੱਸਦੇ ਹਰ ਬਾਸ਼ਿੰਦੇ ਦੀ ਰੱਖਵਾਲੀ ਸਰਕਾਰ ਦਾ ਤਰਜੀਹੀ ਕੰਮ ਹੈ।

ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਵੱਲੋਂ ਬੀਤੇ ਦਿਨੀਂ ਇਕ ਵਫ਼ਦ ਸ਼ਿਲਾਂਗ ਵਿਖੇ ਵੀ ਭੇਜਿਆ ਗਿਆ ਸੀ। ਜਿਸ ਨੇ ਮੇਘਾਲਿਆ ਦੇ ਗ੍ਰਹਿ ਮੰਤਰੀ ਨਾਲ ਮੁਲਾਕਾਤ ਕਰਕੇ ਮਾਮਲਾ ਹੱਲ ਕਰਨ ਦੀ ਅਪੀਲ ਕੀਤੀ ਸੀ। ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫ਼ਦ ਮੈਂਬਰਾਂ ਨੇ ਸ਼ਿਲਾਂਗ ਦੇ ਸਿੱਖਾਂ ਨਾਲ ਮਿਲ ਕੇ ਵੀ ਉਨ੍ਹਾਂ ਨੂੰ ਭਰੋਸਾ ਦਿੱਤਾ ਸੀ ਕਿ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾਂ ਉਨ੍ਹਾਂ ਦੇ ਨਾਲ ਖੜ੍ਹੀ ਹੈ।

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦਿੱਲੀ ਪੁਲਿਸ ਵੱਲੋਂ ਦੋ ਸਿੱਖਾਂ ਦੀ ਜ਼ਾਲਮਾਨਾ ਕੁੱਟਮਾਰ ਦੀ ਸਖ਼ਤ ਨਿੰਦਾ ਕੀਤੀ

ਸ੍ਰੀ ਅੰਮ੍ਰਿਤਸਰ, ੧੭ ਜੂਨ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦਿੱਲੀ ਪੁਲਿਸ ਵੱਲੋਂ ਇਕ ਸਿੱਖ ਅਤੇ ਉਸ ਦੇ ਪੁੱਤਰ ਦੀ ਅਣਮਨੁੱਖੀ ਢੰਗ ਨਾਲ ਕੁੱਟਮਾਰ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਘੱਟ ਗਿਣਤੀ ਸਿੱਖਾਂ ਨਾਲ ਅਜਿਹਾ ਅਨਿਆਂ ਭਰਿਆ ਵਰਤਾਰਾ ਦੇਸ਼ ਦੇ ਮੱਥੇ 'ਤੇ ਕਲੰਕ ਹੈ, ਜਿਸ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਦੋਸ਼ੀ ਪੁਲਿਸ ਮੁਲਾਜ਼ਮਾਂ ਖਿਲਾਫ਼ ਕੇਸ ਦਰਜ ਕਰ ਕੇ ਅਗਲੀ ਕਾਰਵਾਈ ਦੀ ਮੰਗ ਕੀਤੀ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਜੇਕਰ ਕਿਸੇ ਮਾਮਲੇ ਵਿਚ ਕੋਈ ਕਾਨੂੰਨ ਦੀ ਉਲੰਘਣਾ ਕਰਦਾ ਹੈ ਤਾਂ ਉਸ ਨਾਲ ਕਾਨੂੰਨੀ ਢੰਗ ਨਾਲ ਹੀ ਨਜਿੱਠਿਆ ਜਾਣਾ ਚਾਹੀਦਾ ਹੈ, ਨਾ ਕਿ ਅਣਮਨੁੱਖੀ ਤਸੀਹੇ ਦੇ ਕੇ। ਉਨ੍ਹਾਂ ਕਿਹਾ ਕਿ ਵਾਇਰਲ ਹੋਈ ਵੀਡੀਓ ਅਨੁਸਾਰ ਦਿੱਲੀ ਪੁਲਿਸ ਵੱਲੋਂ ਜਿਸ ਬੇਰਹਿਮੀ ਨਾਲ ਸਿੱਖ ਤੇ ਉਸ ਦੇ ਪੁੱਤਰ ਨੂੰ ਕੁੱਟਿਆ ਗਿਆ, ਉਸ ਦੀ ਸਖ਼ਤੀ ਨਾਲ ਜਾਂਚ-ਪੜਤਾਲ ਹੋਣੀ ਚਾਹੀਦੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਇਸ ਮਾਮਲੇ ਸਬੰਧੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ ਬੇਹੱਦ ਸ਼ਲਾਘਾਯੋਗ ਰਹੀ ਹੈ, ਜਿਸ ਨੇ ਪੀੜਤ ਸਿੱਖ ਪਰਵਾਰ ਦੀ ਮਦਦ ਲਈ ਠੋਸ ਕਦਮ ਉਠਾਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੇਸ਼ ਦੇ ਗ੍ਰਹਿ ਮੰਤਰੀ ਨੂੰ ਅਪੀਲ ਕੀਤੀ ਕਿ ਘੱਟ ਗਿਣਤੀ ਸਿੱਖਾਂ 'ਤੇ ਦੇਸ਼ ਅੰਦਰ ਹੁੰਦੇ ਅਜਿਹੇ ਮਾਰੂ ਹਮਲਿਆਂ ਨੂੰ ਰੋਕਣ ਲਈ ਠੋਸ ਕਦਮ ਚੁੱਕਣ ਅਤੇ ਹਰ ਸੂਬੇ ਦੀ ਸਰਕਾਰ ਨੂੰ ਸਖ਼ਤੀ ਨਾਲ ਹਦਾਇਤ ਕਰਨ ਤਾਂ ਜੋ ਦੇਸ਼ ਅੰਦਰ ਘੱਟ ਗਿਣਤੀ ਲੋਕਾਂ ਨਾਲ ਧੱਕਾ ਨਾ ਹੋਵੇ। ਉਨ੍ਹਾਂ ਆਮ ਲੋਕਾਂ ਨੂੰ ਵੀ ਅਪੀਲ ਕੀਤੀ ਕਿ ਅਜਿਹੀਆਂ ਘਟਨਾਵਾਂ ਸਮੇਂ ਮੂਕ ਦਰਸ਼ਕ ਬਣ ਕੇ ਨਾ ਵੇਖਦੇ ਰਹਿਣ, ਸਗੋਂ ਹੋ ਰਹੇ ਅਨਿਆਂ ਨੂੰ ਰੋਕਣ ਲਈ ਇਕਜੁਟ ਹੋਣ ਕੇ ਅਵਾਜ਼ ਉਠਾਉਣ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ ਅਨੁਸਾਰ ਭਾਰਤ ਸਰਕਾਰ ਦੇ ਗ੍ਰਹਿ ਸਕੱਤਰ ਨੂੰ ਉਪਰੋਕਤ ਮਾਮਲੇ ਸਬੰਧੀ ਪੱਤਰ ਲਿਖ ਦਿੱਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਪੱਤਰ ਰਾਹੀਂ ਦੋਸ਼ੀਆਂ ਖ਼ਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਗਈ ਹੈ ਅਤੇ ਭਵਿੱਖ ਵਿਚ ਅਜਿਹੀਆਂ ਘਟਨਾਵਾਂ ਦੀ ਰੋਕਥਾਮ ਲਈ ਢੁੱਕਵੇਂ ਕਦਮ ਉਠਾਉਣ ਲਈ ਵੀ ਕਿਹਾ ਗਿਆ ਹੈ।

# ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਅੰਦਰ ਹਰ ਧਰਮ, ਵਰਗ ਅਤੇ ਫਿਰਕੇ ਦਾ ਖ਼ਿਆਲ ਰੱਖਿਆ -ਡਾ. ਰੂਪ ਸਿੰਘ

ਸ੍ਰੀ ਅੰਮ੍ਰਿਤਸਰ, ੨੯ ਜੂਨ : ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ ਲਾਹੌਰ ਵਿਖੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮੌਕੇ ਸਮਾਗਮ ਕੀਤੇ ਗਏ, ਜਿਸ ਵਿਚ ਲਹਿੰਦੇ ਪੰਜਾਬ ਦੇ ਗਰਵਨਰ ਚੌਧਰੀ ਮੁਹੰਮਦ ਸਰਵਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਮੈਂਬਰ ਸ. ਗੁਰਮੀਤ ਸਿੰਘ ਬੂਹ, ਡਾ. ਆਮਿਰ ਅਹਿਮਦ ਚੇਅਰਮੈਨ ਈ.ਟੀ.ਪੀ.ਬੀ., ਸ. ਤਾਰਾ ਸਿੰਘ ਪ੍ਰਧਾਨ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ, ਤਾਰਿਕ ਵਜ਼ੀਰ ਖਾਂ ਸਕੱਤਰ ਈ.ਟੀ.ਪੀ.ਬੀ., ਇਮਰਾਨ ਗੌਂਦਲ ਡਿਪਟੀ ਸਕੱਤਰ ਈ.ਟੀ.ਪੀ.ਬੀ., ਸ. ਮਹਿੰਦਰਪਾਲ ਸਿੰਘ ਪਾਰਲੀਮੈਂਟਰੀ ਸਕੱਤਰ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਸੰਬੋਧਨ ਕਰਦਿਆਂ ਡਾ. ਰੂਪ ਸਿੰਘ ਨੇ ਆਖਿਆ ਕਿ ਪਾਕਿਸਤਾਨ ਵਿਖੇ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਸਮੁੱਚੇ ਵਿਸ਼ਵ ਦੀਆਂ ਸੰਗਤਾਂ ਲਈ ਬੇਹੱਦ ਸਤਿਕਾਰ ਵਾਲਾ ਹੈ। ਇੱਥੇ ਸਿੱਖੀ ਦਾ ਨਿਕਾਸ, ਵਿਕਾਸ ਤੇ ਵਿਗਾਸ ਹੋਇਆ। ਉਨ੍ਹਾਂ ਕਿਹਾ ਕਿ ਇਸ ਧਰਤੀ 'ਤੇ ਹੀ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਸੁਤੰਤਰ ਸਿੱਖ ਰਾਜ ਕਾਇਮ ਕੀਤਾ ਅਤੇ ੧੭੯੯ ਈ. ਵਿਚ ਲਾਹੌਰ ਦੇ ਸ਼ਾਹੀ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਝੁਲਾਇਆ। ਉਨ੍ਹਾਂ ਆਖਿਆ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਪੰਜਾਬ, ਪੰਜਾਬੀਅਤ ਤੇ ਸਿੱਖੀ ਦੇ ਵਿਕਾਸ ਲਈ ਇਕ ਅਹਿਮ ਪੜਾਅ ਸੀ ਅਤੇ ਉਨ੍ਹਾਂ ਦੇ ਰਾਜ ਅੰਦਰ ਹਰ ਧਰਮ, ਵਰਗ ਅਤੇ ਫਿਰਕੇ ਦਾ ਵਿਸ਼ੇਸ਼ ਤੌਰ 'ਤੇ ਖ਼ਿਆਲ ਰੱਖਿਆ ਜਾਂਦਾ ਸੀ। ਉਨ੍ਹਾਂ ਮਹਾਰਾਜਾ ਰਣਜੀਤ ਸਿੰਘ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਸਿੱਖ ਕੌਮ ਨੂੰ ਜਥੇਬੰਦਕ ਸ਼ਕਤੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਦੌਰਾਨ ਮੁੱਖ ਸਕੱਤਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਤੀ, ਸਥਿਤੀ ਅਤੇ ਕਾਰਜਸ਼ੈਲੀ ਦੇ ਨਾਲ-ਨਾਲ ਪ੍ਰਾਪਤੀਆਂ ਦਾ ਵੀ ਖੁਲਾਸਾ ਕੀਤਾ।

ਇਸ ਮੌਕੇ ਗਵਰਨ ਪੰਜਾਬ ਚੌਧਰੀ ਮੁਹੰਮਦ ਸਰਵਰ ਨੇ ਸਿੱਖਾਂ ਦੀ ਬਹਾਦਰੀ ਦੀ ਪ੍ਰਸੰਸਾ ਕੀਤੀ ਅਤੇ ਸਿੱਖ ਕੌਮ ਵੱਲੋਂ ਵਿਸ਼ਵ ਅੰਦਰ ਕੀਤੀਆਂ ਪ੍ਰਾਪਤੀਆਂ ਨੂੰ ਵਡਿਆਇਆ। ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਧਰਮ ਨਿਰਪੱਖ ਰਾਜ ਸੀ, ਜਿਸ ਵਿਚ ਪਰਜਾ ਦੇ ਹਰ ਤਰ੍ਹਾਂ ਦੇ ਹੱਕ ਅਤੇ ਹਿੱਤ ਸੁਰੱਖਿਅਤ ਸਨ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਕਿਸਤਾਨ ਗਏ ਜਥੇ ਦੇ ਆਗੂ ਸ. ਗੁਰਮੀਤ ਸਿੰਘ ਬੂਹ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸਤਿਕਾਰ ਭੇਟ ਕਰਦਿਆਂ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਓਕਾਫ ਬੋਰਡ ਦੇ ਅਧਿਕਾਰੀਆਂ ਦਾ ਧੰਨਵਾਦ ਕੀਤਾ। ਇਸ ਸਮੇਂ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਤਾਰਾ ਸਿੰਘ ਨੇ ਵੀ ਸੰਬੋਧਨ ਕੀਤਾ ਅਤੇ ਪਾਕਿਸਤਾਨ ਪੁੱਜੀਆਂ ਸੰਗਤਾਂ ਨੂੰ ਜੀ-ਆਇਆਂ ਆਖਿਆ। ਸਮਾਗਮ ਦੌਰਾਨ ਗਵਰਨ ਪੰਜਾਬ ਚੌਧਰੀ ਮੁਹੰਮਦ ਸਰਵਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ. ਗੁਰਮੀਤ ਸਿੰਘ ਬੂਹ ਅਤੇ ਡਾ. ਰੂਪ ਸਿੰਘ ਨੇ ਸਨਮਾਨਿਤ ਕੀਤਾ, ਜਦਕਿ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਨ੍ਹਾਂ ਦਾ ਸਨਮਾਨ ਕੀਤਾ ਗਿਆ। ਇਸ ਮੌਕੇ ਡਾ. ਰੂਪ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ

ਜੀ ਸਬੰਧੀ ਆਪਣੀ ਵੱਡ-ਅਕਾਰੀ ਪੁਸਤਕ ਵੀ ਚੌਧਰੀ ਮੁਹੰਮਦ ਸਰਵਰ ਨੂੰ ਭੇਟ ਕੀਤੀ। ਇਸ ਮੌਕੇ ਸਾਬਕਾ ਪ੍ਰਧਾਨ ਸ. ਬਿਸ਼ਨ ਸਿੰਘ, ਸ. ਭਗਤ ਸਿੰਘ ਤੇ ਹੋਰ ਮੌਜੂਦ ਸਨ।

ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮਨਾਉਣ ਪਾਕਿਸਤਾਨ ਗਏ ਸਿੱਖ ਸ਼ਰਧਾਲੂਆਂ ਦੇ ਜਥੇ 'ਚ ਸ਼ਾਮਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਭੇਜਿਆ ਪੱਤਰ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਤਾਰਾ ਸਿੰਘ ਨੂੰ ਸੌਂਪਿਆ। ਇਸ ਮੌਕੇ ਲਹਿੰਦੇ ਪੰਜਾਬ ਦੇ ਗਵਰਨਰ ਚੌਧਰੀ ਮੁਹੰਮਦ ਸਰਵਰ ਅਤੇ ਸਿੱਖ ਜਥੇ ਦੇ ਆਗੂ ਸ. ਗੁਰਮੀਤ ਸਿੰਘ ਬੂਹ ਵੀ ਮੌਜੂਦ ਸਨ। ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਭੇਜੇ ਗਏ ਪੱਤਰ ਵਿਚ ਪਹਿਲੇ ਪਾਤਸ਼ਾਹ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਸਮਾਗਮਾਂ ਲਈ ਆਪਸੀ ਸਹਿਯੋਗ ਦੀ ਗੱਲ ਕੀਤੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਆਪਣੇ ਪੱਤਰ ਰਾਹੀਂ ਸ੍ਰੀ ਨਨਕਾਣਾ ਸਾਹਿਬ ਵਿਖੇ ਕਰਵਾਏ ਜਾਣ ਵਾਲੇ ਸਮਾਗਮਾਂ ਸਮੇਂ ਹਰ ਤਰ੍ਹਾਂ ਦੇ ਸਹਿਯੋਗ ਦੇਣ ਦਾ ਸੁਨੇਹਾ ਭੇਜਿਆ ਹੈ। ਇਸ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਤਾਰਾ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਪੱਤਰ ਰਾਹੀਂ ਪ੍ਰਗਟਾਈ ਭਾਵਨਾ ਦਾ ਭਰਵਾਂ ਸਵਾਗਤ ਕੀਤਾ ਹੈ। ਉਨ੍ਹਾਂ ਦੱਸਿਆ ਕਿ ਸ. ਤਾਰਾ ਸਿੰਘ ਨੇ ੫੫੦ਵੇਂ ਪ੍ਰਕਾਸ਼ ਪੁਰਬ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲੋਂ ਹਰ ਤਰ੍ਹਾਂ ਦਾ ਸਹਿਯੋਗ ਲੈਣ ਦੀ ਵਚਨਬੱਧਤਾ ਪ੍ਰਗਟਾਈ ਹੈ। ਡਾ. ਰੂਪ ਸਿੰਘ ਨੇ ਦੱਸਿਆ ਕਿ ਉਨ੍ਹਾਂ ਨੇ ਲਹਿੰਦੇ ਪੰਜਾਬ ਦੇ ਗਵਰਨਰ ਚੌਧਰੀ ਮੁਹੰਮਦ ਸਰਵਰ ਨਾਲ ਵੀ ੫੫੦ਵੇਂ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਗੱਲ ਕੀਤੀ ਹੈ। ਉਨ੍ਹਾਂ ਦੱਸਿਆ ਕਿ ਗਵਰਨਰ ਪੰਜਾਬ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭਰੋਸਾ ਦਿੱਤਾ ਹੈ ਕਿ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਕਿਸੇ ਵੀ ਤਰ੍ਹਾਂ ਦੇ ਸਮਾਗਮ ਲਈ ਉਹ ਪੂਰਨ ਸਹਿਯੋਗ ਦੇਣਗੇ। ਡਾ. ਰੂਪ ਸਿੰਘ ਅਨੁਸਾਰ ਚੌਧਰੀ ਮੁਹੰਮਦ ਸਰਵਰ ਨੇ ਲਹਿੰਦੇ ਪੰਜਾਬ ਦੀਆਂ ਯੂਨੀਵਰਸਿਟੀਆਂ ਅੰਦਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੈਮੀਨਾਰ ਕਰਵਾਉਣ ਦੀ ਮੰਗ ਨੂੰ ਵੀ ਪ੍ਰਵਾਨ ਕੀਤਾ। ਇਸ ਤੋਂ ਇਲਾਵਾ ਗਵਰਨਰ ਪੰਜਾਬ ਨੇ ਪਾਕਿਸਤਾਨ ਜਾਣ ਵਾਲੇ ਜਥਿਆਂ ਦੇ ਰੂਟ ਵਿਚ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਨੂੰ ਵੀ ਸ਼ਾਮਲ ਕਰਨ ਦਾ ਸੁਝਾਅ ਵੀ ਪ੍ਰਵਾਨ ਕੀਤਾ ਹੈ। ਉਨ੍ਹਾਂ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਸ ਇਤਿਹਾਸਿਕ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਵਿਖੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਪਹਿਲਾ ਮੋਰਚਾ ਲੱਗਾ ਸੀ, ਜਿਸ ਕਾਰਨ ਇਸ ਅਸਥਾਨ ਦੀ ਵੱਡੀ ਇਤਿਹਾਸਿਕ ਮਹੱਤਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਗਵਰਨਰ ਚੌਧਰੀ ਮੁਹੰਮਦ ਸਰਵਰ ਅਤੇ ਪਾਕਿਸਤਾਨ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਤਾਰਾ ਸਿੰਘ ਦੇ ਨਾਲ-ਨਾਲ ਓਕਾਫ ਬੋਰਡ ਦੇ ਅਧਿਕਾਰੀਆਂ ਨਾਲ ੨੫ ਜੁਲਾਈ ਨੂੰ ਸ੍ਰੀ ਨਨਕਾਣਾ ਸਾਹਿਬ ਤੋਂ ਸਜਾਏ ਜਾਣ ਵਾਲੇ ਨਗਰ ਕੀਰਤਨ ਸਬੰਧੀ ਵੀ ਗੱਲ ਕੀਤੀ, ਜਿਸ 'ਤੇ ਉਨ੍ਹਾਂ ਨੇ ਹਰ ਤਰ੍ਹਾਂ ਦੇ ਸਹਿਯੋਗ ਅਤੇ ਪ੍ਰਬੰਧਾਂ ਦਾ ਭਰੋਸਾ ਦਿੱਤਾ ਹੈ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਤਰਨਤਾਰਨ ਵਿਖੇ ਗੁਰਮਤਿ ਸਮਾਗਮ

ਭਾਈ ਹੀਰਾ ਸਿੰਘ ਮਨਿਹਾਲਾ ਤੇ ਭਾਈ ਗੁਰਬਚਨ ਸਿੰਘ ਕਲਸੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅਰੰਭੀ ਗਈ ਧਰਮ ਪ੍ਰਚਾਰ ਲਹਿਰ ਦੇ ਤਹਿਤ ਜਥੇਦਾਰ ਖੁਸ਼ਵਿੰਦਰ ਸਿੰਘ ਪੱਟੀ, ਬੀਬੀ ਹਰਜਿੰਦਰ ਕੌਰ, ਸ. ਸੁਖਵਰਸ਼ ਸਿੰਘ ਨੌਸ਼ਹਿਰਾ ਪੰਨੂਆ, ਮੈਂਬਰ ਸਾਹਿਬਾਨ ਅਤੇ ਡਾ. ਰੂਪ ਸਿੰਘ, ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸਕੱਤਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਪਿੰਡ ਕੈਰੋਂ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਦੇ ਆਸ-ਪਾਸ ਦੇ ਇਲਾਕੇ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ, ਜਿਸ ਤਹਿਤ ਗੁਰਦੁਆਰਾ ਝਾੜ ਸਾਹਿਬ, ਪਿੰਡ ਕੈਰੋਂ, ਤਹਿਸੀਲ ਪੱਟੀ ਵਿਖੇ ੧੪ ਅਪ੍ਰੈਲ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੫੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਕਲਾਸਾਂ

ਭਾਈ ਮਲਕੀਤ ਸਿੰਘ ਸਖ਼ੀਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਦੇ ਸਹਿਯੋਗ ਨਾਲ ਗੁਰਦੁਆਰਾ ਬਾਬਾ ਜੀਵਨ ਸਿੰਘ ਸ਼ਹੀਦ, ਗਲੀ ਧੋਬੀਆਂ, ਪਿੰਡ ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ ਵਿਖੇ ਬੱਚਿਆਂ ਲਈ ਇਕ ਮਹੀਨੇ ਦੀਆਂ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਇਨ੍ਹਾਂ ਕਲਾਸਾਂ ਦੀ ਸਮਾਪਤੀ ੧ ਜੂਨ, ੨੦੧੯ ਨੂੰ ਕੀਤੀ ਗਈ। ਇਨ੍ਹਾਂ ਗੁਰਮਤਿ ਕਲਾਸਾਂ ਵਿਚ ੯੦ ਬੱਚਿਆਂ ਨੇ ਭਾਗ ਲਿਆ। ਭਾਗ ਲੈਣ ਵਾਲੇ ਬੱਚਿਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਨਮਾਨ ਪੱਤਰ ਅਤੇ ਮੈਡਲ ਦਿੱਤੇ ਗਏ। ਇਸ ਮੌਕੇ ਭਾਈ ਅਮਰ ਸਿੰਘ, ਭਾਈ ਮਲਕੀਤ ਸਿੰਘ, ਪ੍ਰਚਾਰਕ ਅਤੇ ਭਾਈ ਦਵਿੰਦਰ ਸਿੰਘ ਸੁਲਤਾਨਵਿੰਡ ਦੇ ਕਵੀਸ਼ਰੀ ਜਥੇ ਨੇ ਵਿਸ਼ੇਸ਼ ਤੌਰ 'ਤੇ ਹਾਜ਼ਰੀ ਭਰੀ। ਉਕਤ ਕਲਾਸਾਂ ਭਾਈ ਮਲਕੀਤ ਸਿੰਘ ਸਖ਼ੀਰਾ ਅਤੇ ਭਾਈ ਸਤਨਾਮ ਸਿੰਘ ਕਵੀਸ਼ਰ ਨੇ ਲਗਾਈਆਂ।

## ਪਿੰਡ ਬਰਵਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਹੀਰਾ ਸਿੰਘ ਮਨਿਹਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੨ ਮਈ, ੨੦੧੯ ਨੂੰ ਗੁਰਦੁਆਰਾ ਬਾਬਾ ਜੀਵਨ ਸਿੰਘ, ਪਿੰਡ ਬਰਵਾਲਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰੂ ਫ਼ਤਹਿ ਗੁਰਮਤਿ ਪ੍ਰਚਾਰ ਦੇ ਭਾਈ ਗੁਰਿੰਦਰ ਸਿੰਘ ਹੁਰਾਂ ਦੇ ਸਹਿਯੋਗ ਨਾਲ ਅੰਮ੍ਰਿਤ ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੬੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਬੇਗੋਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸੰਤ ਬਾਬਾ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਪਿੰਡ ਬੇਗੋਵਾਲ, ਤਹਿਸੀਲ ਭੁਲੱਥ, ਜ਼ਿਲ੍ਹਾ ਕਪੂਰਥਲਾ ਵਿਖੇ ੧ ਜੂਨ, ੨੦੧੯ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਦੌਰਾਨ ਕੁੱਲ ੨੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਤੋਂ ਪੁੱਜੇ। ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਕੋਟਲਾ ਸਦਰ ਵਿਖੇ ਗੁਰਮਤਿ ਕੈਂਪ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਪੁੱਜੀ ਰਿਪੋਰਟ ਅਨੁਸਾਰ ਪਿੰਡ ਕੋਟਲਾ ਸਦਰ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ੨੭ ਮਈ ਤੋਂ ੧੦ ਜੂਨ, ੨੦੧੯ ਤਕ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਦੌਰਾਨ ਭਾਈ ਰਣਜੋਧ ਸਿੰਘ ਤੇ ਭਾਈ ਸੁਖਵਿੰਦਰ ਸਿੰਘ ਸ/ਕਵੀਸ਼ਰ ਜਥੇ ਦੇ ਸਾਥੀਆਂ ਵੱਲੋਂ ਬੱਚਿਆਂ ਨੂੰ ਗੁਰ-ਇਤਿਹਾਸ ਅਤੇ ਗੁਰਮਤਿ ਬਾਰੇ ਜਾਣਕਾਰੀ ਦਿੱਤੀ ਗਈ। ੧੦ ਜੂਨ ਨੂੰ ਕਰਵਾਏ ਗਏ ਮੁੱਖ ਸਮਾਗਮ ਦੌਰਾਨ ਸ. ਅਮਰੀਕ ਸਿੰਘ ਵਿਛੋਆ, ਮੈਂਬਰ, ਅੰਤ੍ਰਿੰਗ ਕਮੇਟੀ ਨੇ ਇਸ ਕੈਂਪ ਵਿਚ ਭਾਗ ਲੈਣ ਵਾਲੇ ੬੦ ਬੱਚਿਆਂ ਨੂੰ ਪ੍ਰਸੰਸਾ-ਪੱਤਰ, ਧਾਰਮਿਕ ਸਾਹਿਤ ਅਤੇ ਮੈਡਲ ਦੇ ਕੇ ਸਨਮਾਨਿਤ ਕੀਤਾ। ■


E-mail:
info@sgpc.net

ੴ ਵਾਹਿਗੁਰੂ ਜੀ ਕੀ ਫਤਹਿ॥

ਟੈਲੀਫੋਨ 2553957
2553958
2553959



**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੨੮ ਕੱਤਕ ਸੰਮਤ ਨਾਨਕਸ਼ਾਹੀ ੫੫੦, ਮੁਤਾਬਿਕ (੧੩-੧੧-੨੦੧੮) ਦੇ ਮਤਾ ਨੰਬਰ ੦੮ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਬਾਣੀ ਨਾਲ ਸਬੰਧਤ ਬੇਅਦਬੀ ਦੀਆਂ ਦੁਖਦਾਈ ਘਟਨਾਵਾਂ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿਖੇਧੀ ਕਰਦਿਆਂ ਪੰਜਾਬ ਸਰਕਾਰ ਤੇ ਭਾਰਤ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਜਾਗਤ ਜੋਤਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਕਿਸੇ ਕਿਸਮ ਦੀ ਨਿਰਾਦਰੀ ਵਾਲੀ ਕਾਰਵਾਈ ਕਰਨ ਵਾਲਿਆ ਵਿਰੁੱਧ ਕਾਨੂੰਨੀ ਕਾਰਵਾਈ ਨੂੰ ਸਖ਼ਤੀ ਨਾਲ ਅਮਲ ਵਿੱਚ ਲਿਆਂਦਾ ਜਾਵੇ।

ਅੱਜ ਦਾ ਜਨਰਲ ਇਲਜਾਸ ਅਜਿਹੀਆਂ ਮੰਦਭਾਗੀਆਂ ਘਟਨਾਵਾਂ ਨੂੰ ਰੋਕਣ ਲਈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਬਹਾਲ ਰੱਖਣ ਲਈ ਦੇਸ਼-ਵਿਦੇਸ਼ ਵਿੱਚ ਸਥਾਪਿਤ ਗੁਰਦੁਆਰਾ ਸਾਹਿਬਾਨ ਦੀਆਂ ਪ੍ਰਬੰਧਕ ਕਮੇਟੀਆਂ ਅਤੇ ਗ੍ਰੰਥੀ ਸਾਹਿਬਾਨ ਨੂੰ ਸੁਚੇਤ ਰਹਿਣ ਦੀ ਅਪੀਲ ਕਰਦਾ ਹੈ। ਭਵਿੱਖ ਵਿੱਚ ਜੇਕਰ ਕਿਤੇ ਵੀ ਬੇਅਦਬੀ ਦੀ ਘਟਨਾ ਵਾਪਰਦੀ ਹੈ ਤਾਂ ਉਸ ਦੀ ਨੈਤਿਕ ਤੌਰ ਤੇ ਜ਼ਿੰਮੇਵਾਰੀ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸੈਕਟਰੀ, ਅਹੁੱਦੇਦਾਰਾਂ ਅਤੇ ਗ੍ਰੰਥੀ ਸਾਹਿਬਾਨ ਦੀ ਹੋਵੇਗੀ।

---

ਦਫਤਰ:- **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 26029

ਮਿਤੀ 22- 11-2018

ਉਤਾਰਾ:

1. ਮੁੱਖ ਮੰਤਰੀ ਜੀ, ਪੰਜਾਬ ਸਰਕਾਰ, ਚੰਡੀਗੜ੍ਹ।
2. ਸਕੱਤਰ ਸਾਹਿਬ (ਟਰੱਸਟ), ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ (ਪਬਲੀਸਿਟੀ ਵਿਭਾਗ), ਸ਼੍ਰੋਮਣੀ ਗੁ:ਪ੍ਰ:ਕਮੇਟੀ।
4. ਇੰਚਾਰਜ ਜੀ (ਰੀਕਾਰਡ ਬ੍ਰਾਂਚ), ਸ਼੍ਰੋਮਣੀ ਗੁ:ਪ੍ਰ:ਕਮੇਟੀ।
5. ਇੰਚਾਰਜ ਜੀ ਸੈਕਸ਼ਨ-85, ਸ਼੍ਰੋਮਣੀ ਗੁ:ਪ੍ਰ:ਕਮੇਟੀ।
6. ਇੰਚਾਰਜ ਜੀ ਪਬਲੀਕੇਸ਼ਨ ਵਿਭਾਗ, ਸ਼੍ਰੋਮਣੀ ਗੁ:ਪ੍ਰ:ਕਮੇਟੀ।
7. ਇੰਚਾਰਜ ਜੀ ਸੈਕਸ਼ਨ-87, ਸ਼੍ਰੋਮਣੀ ਗੁ:ਪ੍ਰ:ਕਮੇਟੀ।
8. ਇੰਚਾਰਜ ਜੀ (ਗੁਰਦੁਆਰਾ ਗਜ਼ਟ), ਸ਼੍ਰੋਮਣੀ ਗੁ:ਪ੍ਰ:ਕਮੇਟੀ।

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

ਰੂਪ ਸਿੰਘ (ਡਾ.)
ਮੁੱਖ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।